ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼

# ਤਰਕਸ਼ੀਲ

ਨਵੰਬਰ-ਦਸੰਬਰ 2006









10/-

ਅੰਦਰ ਪੜ੍ਹੋ

- ਬੰਦੇ ਮਾਤਰਮ
- ਸੁਤੰਤਰਤਾ
- ਸੂਖਮ ਜੰਗ
- ਸੈਕਸ ਸਿੱਖਿਆ
- ਪੁਨਰ ਜਨਮ ਦੀ ਕਹਾਣੀ
- ਜੋਤਿਸ਼ੀ ਹਾਜ਼ਰ ਹੋ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਗੀਤ

## ਚਾਨਣ ਮੁਨਾਰਿਆਂ ਦੇ ਨਾਂ.....

ਕੁਲਵੰਤ ਜ਼ੀਰਾ

ਜ਼ਿੰਦਗੀ ਦੇ ਚਾਨਣ ਮੁਨਾਰਿਆਂ ਦੇ ਨਾਂ।
ਮਹਿਲਾਂ ਨਾਲੋਂ ਨਿੱਘੇ-ਨਿੱਘੇ ਢਾਰਿਆਂ ਦੇ ਨਾਂ।
ਜਿਨ੍ਹਾਂ ਅੱਖਰਾਂ 'ਚ ਜ਼ਿੰਦਗੀ ਦਾ ਭੇਤ ਖੋਹਲਿਆ,
ਜਿਨ੍ਹਾਂ ਚਿੱਤਰਾਂ 'ਚ ਪਾਣੀ ਦੀ ਥਾਂ ਖੂਨ ਡੋਹਲਿਆ,
ਪੈਸੇ ਵਾਲਿਆਂ ਦਾ ਮਾਣ ਪੈਰਾਂ ਹੇਠ ਰੋਲਿਆ,
ਉਹਨਾਂ ਸਾਰਿਆਂ ਦੇ ਨਾਂ...
ਜ਼ਿੰਦਗੀ ਦੇ ਚਾਨਣ ਮੁਨਾਰਿਆਂ ਦੇ ਨਾਂ।
ਜਿਹੜੇ ਧਰਤੀ ਦੇ ਸਾਰੇ ਲੋਕਾਂ ਲਈ ਸੋਚਦੇ,
ਜਿਹੜੇ ਜ਼ਾਲਮਾਂ ਦਾ ਵਾਰ ਹਿੱਕ ਉੱਤੇ ਰੋਕਦੇ,
ਆਪ ਦੁੱਖ ਸਹਿੰਦੇ ਦੂਸਰੇ ਦਾ ਭਲਾ ਲੋਚਦੇ,
ਉਹਨਾਂ ਸਾਰਿਆਂ ਦੇ ਨਾਂ...
ਜ਼ਿੰਦਗੀ ਦੇ ਚਾਨਣ......................।
ਅਸੀਂ ਜਿਨ੍ਹਾਂ ਦੀਆਂ ਕਾਂਢਾਂ ਦਾ ਅੰਨਦ ਮਾਣਦੇ,
ਹੱਥ ਕਿਰਤੀ ਜੋ ਹੁੰਦੇ ਸਮਿਆਂ ਦੇ ਹਾਣਦੇ,
ਜਿਹੜੇ ਦੁੱਖਾਂ ਵਿਚੋਂ ਸੁੱਖਾਂ ਦਾ ਨੇ ਭੇਤ ਜਾਣਦੇ,
ਉਹਨਾਂ ਸਾਰਿਆਂ ਦੇ ਨਾਂ...
ਜ਼ਿੰਦਗੀ ਦੇ ਚਾਨਣ.................।
ਵਾਰ ਜਾਨਾ ਗਏ ਦੇ ਗਏ ਕੁਰਬਾਨੀਆਂ,
ਕਾਲੇ ਪਾਣੀਆਂ 'ਚ ਰੁਲੀਆਂ ਜਵਾਨੀਆਂ,
ਪੈੜਾਂ ਸਾਡੇ ਲਈ ਛੱਡ ਗਏ ਨਿਸ਼ਾਨੀਆਂ,
ਉਹਨਾਂ ਸਾਰਿਆਂ ਦੇ ਨਾਂ...
ਜ਼ਿੰਦਗੀ ਦੇ ਚਾਨਣ ਮੁਨਾਰਿਆਂ ਦੇ ਨਾਂ।
ਮਹਿਲਾਂ ਨਾਲੋਂ ਨਿੱਘੇ-ਨਿੱਘੇ ਢਾਰਿਆਂ ਦੇ ਨਾਂ।

ਜਦ ਵੀ ਸਰਘੀ ਦਾ ਪਰਚਮ, ਹਾਂ ਲੈ ਕੇ ਤੁਰੇ,
ਨ੍ਹੇਰਿਆਂ ਨੇ ਸਾਨੂੰ ਕਿਹਾ 'ਸਿਰਫਿਰੇ'।
ਤੁਰੇ ਜਦ ਲੋਕ ਸਿਰੜੀ, ਦਿਲ 'ਚ ਮੰਜ਼ਿਲ ਨੂੰ ਵਸਾ ਯਾਰੋ,
ਮਿਲੇ ਹਰ ਮੋੜ 'ਤੇ ਸਾਥੀ, ਤਾਂ ਬਣ ਗਿਆ ਕਾਫਲਾ ਯਾਰੋ।
ਜਸਪਾਲ ਘਈ

'ਤਰਕਸ਼ੀਲ' ਤੁਹਾਡਾ ਆਪਣਾ ਮੈਗਜ਼ੀਨ ਹੈ ਇਸ ਲਈ ਇਸ ਦੀ ਬਿਹਤਰੀ ਲਈ ਛਪਦੇ ਕਾਲਮਾਂ ਵਾਸਤੇ ਲਗਾਤਾਰ ਰਚਨਾਵਾਂ ਤੇ ਮਸ਼ਵਰੇ ਭੇਜਦੇ ਰਿਹਾ ਕਰੋ।
...ਅਦਾਰਾ

## ਤਤਕਰਾ



### ਤਰਕਸ਼ੀਲ ਨਾਟਕ ਮੇਲਾ

ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ 2 ਦਸੰਬਰ 2006 (ਸ਼ਨੀਵਾਰ) ਬਠਿੰਡਾ ਵਿਖੇ ਸਾਰਾ ਦਿਨ ਸ਼ਹੀਦ-ਏ-ਆਜ਼ਮ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਵਿਸ਼ਾਲ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਜਾ ਰਿਹਾ ਹੈ ਜਿਸ ਵਿੱਚ ਨਾਟਕ, ਗੀਤ ਸੰਗੀਤ, ਜਾਦੂ ਸ਼ੋਅ ਤੇ ਪ੍ਰਦਰਸ਼ਨੀਆਂ ਹੋਣਗੀਆਂ।


ਇਹ ਮੈਗਜ਼ੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ:4-93 ਆਡੀਟਰ, ਪੰਜਾਬ, ਚੰਡੀਗੜ੍ਹ ਦੇ ਮਿਤੀ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


ਧਰਮ ਗਰੀਬਾਂ ਹੱਥੋਂ ਅਮੀਰਾਂ ਨੂੰ ਬਚਾਉਣ ਦਾ ਵਧੀਆ ਸਾਧਨ ਹੈ

-ਨੈਪੋਲੀਅਨ ਬੋਨਾਪਾਰਟ


**ਸੰਪਾਦਕੀ ਕਾਮੇ**
ਗੁਰਮੀਤ ਖਰੜ — ਰਾਮ ਸਵਰਨ
ਬਲਬੀਰ ਪਰਵਾਨਾ — ਵਿਜੈ ਬੰਬੇਲੀ

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ
01821-261338 (O)
94174 27538 (M)

ਟਾਈਪ ਸੈਟਿੰਗ — ਹੇਮ ਰਾਜ ਸਟੈਨੋ, ਦੀਪਕ ਸੋਨੀ

**ਚੰਦਾ**
| | |
|---|---|
| ਲਾਈਫ਼ | 500 ਰੁਪਏ |
| ਸਲਾਨਾ | 50 ਰੁਪਏ |
| ਵਿਦੇਸ਼ | 6 ਪੌਂਡ ਜਾਂ 10 ਡਾਲਰ |
| ਵਿਦੇਸ਼ੀ ਲਾਈਫ਼ | 2500 ਰੁਪਏ |

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ
ਮੁੱਖ ਦਫ਼ਤਰ
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148105
ਫੋਨ: 01679-241466
ਮੋਬਾ : 98769-53561

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।


# ਸੰਪਾਦਕੀ

## ਅਰਥਾਂ ਦੇ ਅਨਰਥ

ਫਰਾਂਸੀਸੀ ਦਾਰਸ਼ਨਿਕ ਵਾਲਟੇਅਰ ਨੇ ਆਪਣੇ ਦਰਵਾਜ਼ੇ ਤੇ ਲਿਖ ਕੇ ਲਾਇਆ ਹੋਇਆ ਸੀ ਕਿ ਅੰਦਰ ਆਉਣ ਤੋਂ ਪਹਿਲਾਂ ਆਪਣੇ ਸ਼ਬਦਾਂ ਨੂੰ ਪਰਿਭਾਸ਼ਿਤ ਕਰਕੇ ਆਓ। ਅਰਥਾਂ ਦੇ ਅਨਰਥ, ਆਮ ਗੱਲਬਾਤ ਵਿੱਚ ਸੁਤੇ ਸਿੱਧ ਹੋ ਜਾਂਦੇ ਹਨ, ਪਰ ਵਿਚਾਰਧਾਰਾਵਾਂ ਦੇ ਭੇੜ ਵਿੱਚ ਅਜਿਹਾ ਕੁੱਝ ਜਾਣ ਬੁੱਝ ਕੇ ਵਾਪਰਦਾ ਹੈ। ਸਿੱਟੇ ਵਜੋਂ ਪਾਠਕ ਜਾਂ ਜਗਿਆਸੀ ਦੀ ਦ੍ਰਿਸ਼ਟੀ ਸਾਫ ਕਰਨ ਦੀ ਬਜਾਏ, ਉਸ ਵਿੱਚ ਟੀਰ ਪਾ ਦਿੱਤਾ ਜਾਂਦਾ ਹੈ ਜਾਂ ਉਸ ਨੂੰ ਧੁੰਦਲਾ ਕਰ ਦਿੱਤਾ ਜਾਂਦਾ ਹੈ। ਅਜਿਹਾ ਕੁਝ ਹੀ ਵਾਪਰਿਆ ਹੈ ਸ਼ਬਦ, ਪਦਾਰਥਵਾਦ ਨਾਲ। ਫਲਸਫੇ ਦੇ ਇਸ ਸੰਕਲਪ ਦੇ ਜਿੰਨੀ ਗੜਮਾਰ ਸੰਵਾਦ-ਵਿਵਾਦ ਦੌਰਾਨ ਹੋਈ ਹੈ ਅਤੇ ਹੋ ਰਹੀ ਹੈ, ਉਨੀ ਹੋਰ ਕਿਸੇ ਸ਼ਬਦ (ਸੰਕਲਪ) ਤੇ ਨਹੀਂ ਹੋਈ। ਗੱਲ ਭਾਵੇਂ ਮਾਨਸਿਕ ਰੋਗਾਂ ਦੀ ਹੋਵੇ ਜਾਂ ਸਿਆਸੀ ਸਮਾਜੀ ਗਲਿਆਰਿਆਂ 'ਚ ਹੁੰਦੇ ਭ੍ਰਿਸ਼ਟਾਚਾਰ ਦੀ, ਟੁੱਟਦੇ ਮਨੁੱਖੀ ਰਿਸ਼ਤਿਆਂ ਦੀ ਹੋਵੇ ਜਾਂ ਨੈਤਿਕ ਸਦਾਚਾਰ ਨਿਘਾਰ ਦੀ। ਇਨ੍ਹਾਂ ਸਾਰੀਆਂ ਬਿਮਾਰੀਆਂ ਦਾ ਠੂਣਾ ਪਦਾਰਥਵਾਦ ਸਿਰ ਭੰਨਿਆ ਜਾਂਦਾ ਹੈ। ਆਮ ਹੀ ਪੜ੍ਹਿਆ ਅਤੇ ਸੁਣਿਆ ਜਾਂਦਾ ਹੈ ਕਿ ਬੰਦਾ ਪਦਾਰਥਵਾਦੀ ਹੋਣ ਕਰਕੇ, ਲਾਲਚੀ ਹੈ, ਉਹ ਕਾਮੀ ਹੋ ਗਿਆ ਹੈ ਅਤੇ ਉਹ ਖਾਣ ਪੀਣ ਤੋਂ ਉੱਪਰ ਉੱਠ ਕੇ ਨਹੀਂ ਸੋਚਦਾ ਭਾਵ ਮਨੁੱਖੀ ਸੋਚ ਦੀਆਂ ਉੱਚੀਆਂ ਅਤੇ ਸੁੱਚੀਆਂ ਉਡਾਰੀਆਂ ਨਾਲ ਉਸ ਦਾ ਕੋਈ ਵਾਹ ਵਾਸਤਾ ਨਹੀਂ ਰਿਹਾ। ਉਸ ਵਿੱਚ ਕੋਈ ਜ਼ਬਤ ਨਹੀਂ ਅਤੇ ਉਹ ਬੇਲਗਾਮ ਹੋ ਗਿਆ ਹੈ। ਪਦਾਰਥਵਾਦ ਬਾਰੇ ਇਹ ਸਿਰੇ ਦੀ ਅਨਪੜ੍ਹਤਾ ਜਾਂ ਬੇਈਮਾਨਾ ਪਹੁੰਚ ਹੈ। ਇਹ ਨਾ ਤੱਥਾਂ ਨਾਲ ਮੇਲ ਖਾਂਦਾ ਹੈ ਅਤੇ ਨਾ ਹੀ ਸੱਚ ਨਾਲ। ਅਰਥਾਂ ਦੇ ਅਨਰਥ ਕਰਦੀ ਇਸੇ ਰਵਾਇਤ ਨੂੰ ਤੋਰਦਿਆਂ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਕ੍ਰਿਪਾਲ ਸਿੰਘ ਬੰਡੂਗਰ ਦਾ ਇੱਕ ਲੇਖ ਪੜ੍ਹਨ ਨੂੰ ਮਿਲਿਆ। ਲੇਖ ਦਾ ਸਿਰਲੇਖ ਹੈ, "ਗੁਰਮਤਿ ਅਤੇ ਪਦਾਰਥਵਾਦ"। ਇਤਿਹਾਸਕ ਪਿਛੋਕੜ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਕਿ, "ਇਹ ਮੱਤ (ਪਦਾਰਥਵਾਦ) ਜੀਵਨ ਲਈ ਕੋਈ ਉਪਯੋਗੀ ਸਿਧਾਂਤ ਪੇਸ਼ ਨਹੀਂ ਕਰ ਸਕਿਆ। ਇਸ ਨੇ ਮਨੁੱਖ ਨੂੰ ਵਿਸ਼ੇ ਭੋਗਾਂ ਤੱਕ ਸੀਮਤ ਕਰ ਦਿੱਤਾ ਹੈ ਅਤੇ ਉਸ ਨੂੰ ਪਸ਼ੂ ਬਿਰਤੀ ਦਾ ਧਰਨੀ ਬਣਾ ਦਿੱਤਾ ਹੈ। ਇਸ ਮੱਤ ਵ੍ਹਿਚ ਸਦਾਚਾਰ, ਨੇਕੀ, ਪਵਿੱਤਰਤਾ ਲਈ ਕੋਈ ਥਾਂ ਨਹੀਂ।" ਇਹ ਟਿੱਪਣੀਆਂ ਇੱਕ ਫਲਸਫੇ ਵਜੋਂ, ਪਦਾਰਥਵਾਦ ਬਾਰੇ ਸਿਰੇ ਦੀ ਅਗਿਆਨਤਾ ਦੀਆਂ ਸੂਚਕ ਹਨ। ਬੰਡੂਗਰ ਸਾਹਿਬ ਅਤੇ ਅਜਿਹੇ ਹੋਰ ਧਰਮ ਸ਼ਾਸਤਰੀ ਆਪੋ ਆਪਣੇ ਮੱਤ-ਮਤਾਤਰਾਂ ਦਾ ਰੱਜ ਕੇ ਪ੍ਰਚਾਰ ਕਰਨ, ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੋ ਸਕਦਾ ਪਰ ਦੂਸਰੇ ਜਾਂ ਵਿਰੋਧੀ ਮਤਾਂ ਦੀ ਗਲਤ ਵਿਆਖਿਆ ਕਰਨੀ, ਬੌਧਿਕ ਬੇਈਮਾਨੀ ਹੈ। ਗੱਲ ਨੂੰ ਸਪਸ਼ਟ ਕਰਨ ਲਈ ਸੰਕੇਤ ਵਿੱਚ ਪਦਾਰਥਵਾਦ ਅਤੇ ਵਿਚਾਰਵਾਦ ਬਾਰੇ ਦੱਸਣਾ ਕੁਥਾਂ ਨਹੀਂ ਹੋਵੇਗਾ। ਫਲਸਫੇ ਦੇ ਖੇਤਰ ਵਿੱਚ ਆਦਰਸ਼ਵਾਦ/ਵਿਚਾਰਵਾਦ ਉਸ ਦ੍ਰਿਸ਼ਟੀਕੋਣ ਦਾ ਨਾਂ ਹੈ ਜੋ ਵਿਚਾਰ ਜਾਂ ਰੱਬ ਵਰਗੀ ਕਿਸੇ ਗੈਰ ਮਾਦੀ ਚੀਜ਼ ਨੂੰ ਸਾਰੇ ਪਦਾਰਥ/ਬ੍ਰਹਿਮੰਡ ਦਾ ਆਧਾਰ ਮੰਨਦਾ ਹੈ। ਜਿਸ ਨੇ ਇਸ ਸਾਰੇ ਖਲਾਰੇ-ਪਸਾਰੇ ਦੀ ਸਿਰਜਣਾ ਕੀਤੀ। ਜੋ ਇਸ ਨੂੰ ਕਥਿਤ ਤੌਰ 'ਤੇ ਅੰਤਰੀਵ ਤੌਰ ਤੇ ਜਾਂ ਬਾਹਰੋਂ ਕੰਟਰੋਲ ਕਰਦਾ ਹੈ। ਚੰਗੇ ਅਤੇ ਮਾੜੇ ਕਰਮ ਉਸੇ ਸ਼ਕਤੀ ਦੀ ਰਜ਼ਾ ਵਿੱਚ ਹੁੰਦੇ ਹਨ। ਕਹਿੰਦੇ, ਉਸ ਦੇ ਹੁਕਮ ਬਿਨਾਂ ਪੱਤਾ ਵੀ ਨਹੀਂ ਹਿੱਲਦਾ। ਤਰਕਸ਼ੀਲ ਸੁਸਾਇਟੀ ਪਦਾਰਥਵਾਦ ਦੀ ਮੁਦਈ ਹੋਣ ਕਾਰਨ ਉਪਰੋਕਤ ਪਹੁੰਚ ਨੂੰ ਮੂਲੋਂ ਰੱਦ ਕਰਦੀ ਹੈ। ਪਦਾਰਥਵਾਦ ਉਸ ਦ੍ਰਿਸ਼ਟੀਕੋਣ ਜਾਂ ਪਹੁੰਚ ਦਾ ਨਾਂ ਹੈ ਜੋ ਪਦਾਰਥ (ਮਾਦਾ) ਨੂੰ ਹਰ ਵਰਤਾਰੇ ਦਾ ਆਧਾਰ ਮੰਨਦੀ ਹੈ, ਜਿਸ ਦਾ ਨਾ ਕੋਈ ਆਦਿ ਹੈ ਨਾ ਅੰਤ, ਨਾ ਹੀ ਇਸ ਦਾ ਕੋਈ ਰਚਣਹਾਰਾ। ਸਾਰੇ ਮਨੁੱਖ ਆਮ ਤੌਰ ਤੇ ਦੋਨਾਂ ਵਿੱਚੋਂ ਕਿਸੇ ਇੱਕ ਪਹੁੰਚ ਦੇ ਧਾਰਨੀ ਹੁੰਦੇ ਹਨ ਜੋ ਉਨ੍ਹਾਂ ਦੀਆਂ ਸਮਾਜਿਕ, ਰਾਜਨੀਤਕ ਅਤੇ ਮਨੋਵਿਗਿਆਨਕ ਸਰਗਰਮੀਆਂ ਨੂੰ ਮੋਨੀਟਰ ਕਰਦੀ ਹੈ। ਦੋਨਾਂ ਪਹੁੰਚਾਂ ਵਾਲੇ ਮਨੁੱਖਾਂ ਵਿੱਚ ਮੂਲ ਪ੍ਰਵਿਰਤੀਆਂ ਹੁੰਦੀਆਂ ਹਨ। ਕਾਮ, ਲੋਭ ਜਾਂ ਮੋਹ ਵਰਗੀ ਮੂਲ ਪ੍ਰਵਿਰਤੀ ਤੋਂ ਨਾ ਆਦਰਸ਼ਵਾਦੀ (ਧਾਰਮਕ ਲੋਕ) ਅਤੇ ਨਾ ਹੀ ਪਦਾਰਥਵਾਦੀ ਇਹਨਾਂ ਤੋਂ ਰਹਿਤ ਹਨ। ਇਨਾਂ ਦੀ ਬੇਮੁਹਾਰਤਾ ਹੀ ਅਸਦਾਚਾਰ ਨੂੰ ਜਨਮ ਦਿੰਦੀ ਹੈ। ਆਪੋ ਆਪਣੀ ਪਹੁੰਚ ਦੇ ਖਾਸੇ ਅਨੁਸਾਰ ਦੋਨਾਂ ਧਿਰਾਂ ਨੇ ਇਨ੍ਹਾਂ ਮੂਲ ਪ੍ਰਵਿਰਤੀਆਂ ਨਾਲ ਸਿੱਝਣਾ ਹੁੰਦਾ ਹੈ। ਜਿੱਥੇ ਆਦਰਸ਼ਵਾਦੀਆਂ (ਧਰਮੀਆਂ) ਦਾ ਸਾਦਾਚਾਰ ਨਰਕ ਦੇ ਡਰ ਜਾਂ ਮਰਨ ਉਪਰੰਤ ਮਿਲਣ ਵਾਲੀ ਸਜ਼ਾ ਤੋਂ ਨਿਰਧਾਰਿਤ ਹੁੰਦਾ ਹੈ ਉੱਥੇ ਪਦਾਰਥਵਾਦੀ ਦਾ ਸਦਾਚਾਰ ਸੋਚ ਸਮਝ ਅਤੇ ਡੂੰਘੀ ਮਾਨਵੀ ਜ਼ਿੰਮੇਵਾਰੀ ਦੇ ਅਹਿਸਾਸ ਤੇ ਟਿਕਿਆ ਹੁੰਦਾ ਹੈ। ਡਰ ਜਾਂ ਭੈ ਤੇ ਟਿਕਿਆ ਸਦਾਚਾਰ ਖੰਡਿਤ ਹੁੰਦਾ ਹੈ ਜਦੋਂ ਕਿ ਸੂਝ ਤੇ ਖੜਾ ਸਦਾਚਾਰ ਨਿੱਘਰ ਅਤੇ ਮੁਕੰਮਲ ਹੁੰਦਾ ਹੈ। ਅਜੋਕੇ ਦੌਰ ਵਿੱਚ ਫੈਲੇ ਅਸਾਦਾਚਾਰ ਅਤੇ ਅਨੈਤਿਕਤਾ ਲਈ ਪਦਾਰਥਵਾਦ ਨਹੀਂ ਸਗੋਂ ਭ੍ਰਿਸ਼ਟਿਆ ਹੋਇਆ ਸਮਾਜ ਪ੍ਰਬੰਧ ਜ਼ਿੰਮੇਵਾਰ ਹੈ ਜਿਸ ਦੀ ਲੰਮੀ ਉਮਰ ਲਈ ਸਾਰੇ ਵਿਚਾਰਵਾਦੀ (ਪ੍ਰਚਾਰਕ, ਸੰਤ ਮਹੰਤ ਅਤੇ ਸਿਆਣੇ) ਦਿਨ ਰਾਤ ਲੱਗੇ ਹੋਏ ਹਨ।

ਅ. ਗੋਂਦਾਰਾ

# ਮਨੁੱਖ ਨੂੰ ਧੜੱਲੇ ਤੇ ਆਜ਼ਾਦੀ ਨਾਲ ਸੋਚਣਾ ਦੇਣਾ ਚਾਹੀਦਾ ਹੈ — ਪੈਰੀਆਰ

ਚੇਨਈ ਦੇ ਪੈਰੀਆਰ 'ਸੈੱਲਫ਼ ਰਸਪੈਕਟ ਪ੍ਰਾਪੇਗੰਡਾ ਇੰਸਟੀਚਿਊਸ਼ਨ' ਵੱਲੋਂ ਪ੍ਰਸਿੱਧ ਚਿੰਤਕ ਤੇ ਕਾਰਕੁੰਨ ਪੈਰੀਆਰ ਨਾਲ ਹੋਈ ਗੱਲਬਾਤ ਤਰਕਸ਼ੀਲ ਦੇ ਪਾਠਕਾਂ ਲਈ ਪ੍ਰਕਾਸ਼ਿਤ ਕਰਨ ਦੀ ਖੁਸ਼ੀ ਲੈ ਰਹੇ ਹਾਂ। ਰਹੇ ਹਾਂ। ਸਿੱਧੇ ਸਵਾਲਾਂ ਦੇ ਦਿੱਤੇ ਸਪੱਸ਼ਟ ਜੁਆਬ 'ਰੱਬ' ਸੰਬੰਧੀ ਘਚੋਲੇ ਤੇ ਇਕ ਰੌਚਿਕ ਚਾਨਣਾ ਪਾਉਂਦੇ ਹਨ........................ ਅਦਾਰਾ।

? ਰੱਬ ਸੰਬੰਧੀ ਲੋਕਾਂ 'ਚ ਵਾਲੇ ਆਮ ਵਿਚਾਰ ਕੀ ਹਨ।

— ਬਹੁਤੇ ਲੋਕਾਂ ਦਾ ਵਿਸ਼ਵਾਸ ਹੈ ਕਿ ਰੱਬ ਨੇ ਹਰ ਚੀਜ਼ ਦੀ ਸਿਰਜਣਾ ਕੀਤੀ ਹੈ।

? ਫੇਰ।

— ਹੋਰ ਉਹ ਸੋਚਦੇ ਹਨ ਕਿ ਰੱਬ ਜਾਣੀ-ਜਾਣ ਹੈ, ਸਭ ਕੁਝ ਦੇਖਦਾ ਹੈ ਤੇ ਸਰਵ-ਵਿਆਪੀ ਹੈ।

? ਲੋਕ ਰੱਬ ਦੇ ਵਿਵਹਾਰ ਬਾਰੇ ਕੀ ਸੋਚਦੇ ਹਨ।

— ਉਹ ਸੋਚਦੇ ਹਨ ਕਿ ਉਹ ਨਿਆਂਕਾਰੀ ਤੇ ਨਿਰਮਲ ਹੈ।

? ਇਸ ਤੋਂ ਬਿਨਾਂ ?

— ਉਹ ਕਹਿੰਦੇ ਹਨ ਕਿ ਉਹ ਦਿਆਲੂ ਹੈ।

? ਕੀ ਲੋਕ ਸੋਚਦੇ ਹਨ ਕਿ ਰੱਬ ਹਮੇਸ਼ਾ ਦਿਆਲੂ ਹੁੰਦਾ ਹੈ।

— ਨਹੀਂ। ਸਮਾਜ ਵਿੱਚ ਗਿਆਨ ਦੇ ਵਧਣ ਨਾਲ ਉਹ ਰੱਬ ਬਾਰੇ ਆਪਣੇ ਖ਼ਿਆਲ ਬਦਲਦੇ ਹਨ।

? ਕ੍ਰਿਪਾ ਕਰਕੇ ਸਪੱਸ਼ਟ ਕਰੋ।

— ਵਹਿਸ਼ੀ ਯੁੱਗ ਦਾ ਰੱਬ ਚੋਰ ਸੀ। ਅਰਬੀ ਲੋਕਾਂ ਦਾ ਰੱਬ ਤਾਨਾਸ਼ਾਹ ਸੀ। ਯਹੂਦੀਆਂ ਦਾ ਰੱਬ ਯੁੱਧ ਪਸੰਦ ਸੀ। ਈਸਾਈਆ ਦਾ ਰੱਬ ਲੋਕਾਂ ਦੁਆਰਾ ਕੀਤੇ ਛੋਟੇ ਛੋਟੇ ਅਪਰਾਧਾਂ ਦੀ ਸਜ਼ਾ ਦੇਣ ਵਾਲਾ ਹੈ।

? ਰੱਬ ਬਾਰੇ ਹੋਰ ਕੀ ਵਿਚਾਰ ਹਨ।

— ਇਹ ਕਿਹਾ ਜਾਂਦਾ ਹੈ ਕਿ ਰੱਬ ਸਾਡੀਆਂ ਸੋਚਾਂ, ਸਾਡੇ ਬੋਲਾਂ ਤੇ ਸਰਗਰਮੀਆਂ ਨੂੰ ਕੰਟਰੋਲ ਕਰਦਾ ਹੈ।

? ਕਿਵੇਂ ।

— ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਜੇ ਅਸੀਂ ਰੱਬ ਦੀ 'ਰਜ਼ਾ' ਵਿੱਚ ਰਹੀਏ ਤਾਂ ਉਹ ਆਸ਼ੀਰਵਾਦ ਦਿੰਦਾ ਹੈ ਤੇ ਜੇਕਰ ਅਸੀਂ ਉਸਦੀ ਇੱਛਾ ਦੇ ਉਲਟ ਕੰਮ ਕਰੀਏ ਤਾਂ ਉਹ ਸਜ਼ਾ ਦਿੰਦਾ ਹੈ।

? ਰੱਬ ਨੂੰ ਕਿਹੜੇ ਕਿਹੜੇ ਨਾਵਾਂ ਨਾਲ ਜਾਣਿਆ ਜਾਂਦਾ ਹੈ ?

— ਵੱਖ-ਵੱਖ ਥਾਵਾਂ 'ਤੇ ਲੋਕ ਰੱਬ ਨੂੰ ਵੱਖ-ਵੱਖ ਨਾਂ ਨਾਲ ਬੁਲਾਉਂਦੇ ਹਨ। ਯੂਨਾਨੀ ਵਿੱਚ ਇਸਨੂੰ ਜੀਅਸ ਕਹਿੰਦੇ ਹਨ। ਰੋਮ ਵਿੱਚ ਇਹ ਜੋਵ ਹੈ। ਪਾਰਸੀ ਇਸਨੂੰ ਆਰਮਸਜਿਦ ਦੇ ਨਾਂ ਨਾਲ ਬੁਲਾਉਂਦੇ ਹਨ। ਹਿੰਦੂਆਂ ਲਈ ਇਹ ਬ੍ਰਹਮਾ ਹੈ। ਜੀਹੋਵਾ ਇਸਾਈਆਂ ਦਾ ਰੱਬ ਹੈ। ਮੁਸਲਮਾਨ ਰੱਬ ਨੂੰ ਅੱਲਾ ਕਹਿੰਦੇ ਹਨ।

? ਕੋਈ ਹੋਰ ਨਾਂ ?

— ਪਰਮ ਸ਼ਕਤੀ, ਖੁਸ਼ੀ ਦਾ ਦਾਤਾ ਆਦਿ।

? ਕੀ ਇਹ ਇੱਕੋ ਰੱਬ ਦੇ ਵੱਖ-ਵੱਖ ਨਾਂ ਹਨ ?

— ਨਹੀਂ, ਕੁਝ ਲੋਕ ਇਸਨੂੰ ਵਿਅਕਤੀ ਵਜੋਂ ਲੈਂਦੇ ਹਨ। ਕੁਝ ਲਈ ਇਹ ਵਿਚਾਰ ਹੈ। ਕੁਝ ਇਸਨੂੰ ਵਿਸ਼ੇਸ਼ ਨਿਯਮ ਸਮਝਦੇ ਹਨ। ਕੁਝ ਸਮਝਦੇ ਹਨ ਕਿ ਰੱਬ ਸਮਝ ਤੋਂ ਪਰ੍ਹੇ ਦੀ ਚੀਜ਼ ਹੈ।

? ਕੀ ਲੋਕ ਇੱਕੋ ਰੱਬ 'ਚ ਵਿਸ਼ਵਾਸ ਰੱਖਦੇ ਹਨ ?

— ਕੁਝ ਲੋਕ ਇੱਕ ਰੱਬ ਤੇ ਕੁਝ ਕਈਆਂ ਵਿੱਚ ਯਕੀਨ ਰੱਖਦੇ ਹਨ।

? ਉਨ੍ਹਾਂ ਲੋਕਾਂ ਬਾਰੇ ਦੱਸੋ ਜੋ ਬਹੁਤੇ ਰੱਬਾਂ 'ਚ ਯਕੀਨ ਰੱਖਦੇ ਹਨ ?

— ਮਿਸਰੀ, ਹਿੰਦੂ, ਯੂਨਾਨੀ ਤੇ ਰੋਮਨ ਵਾਸੀ।

? ਇੱਕ ਈਸ਼ਵਰ-ਵਾਦੀ ਕਿਹੜੇ ਹਨ ?

— ਯਹੂਦੀ, ਇਸਾਈ, ਮੁਸਲਮਾਨ ਤੇ ਸਿੱਖ।

? ਕੀ ਉਹ ਪਹਿਲਾਂ ਵੀ ਇੱਕੋ ਰੱਬ 'ਚ ਯਕੀਨ ਕਰਦੇ ਸੀ ?

— ਨਹੀਂ। ਮੁੱਢ ਵਿੱਚ ਸਾਰੇ ਹੀ ਬਹੁਤੇ ਰੱਬਾਂ 'ਚ ਯਕੀਨ ਰੱਖਦੇ ਸਨ।

? ਇਹ ਕੀ ਸਨ ?

— ਸੂਰਜ, ਚੰਦ, ਆਤਮਾ, ਪ੍ਰਛਾਵਾਂ, ਜੰਗਲੀ ਪਸ਼ੂ, ਦਰੱਖਤ, ਪਹਾੜ, ਪੱਥਰ, ਦਰਿਆ ਆਦਿ।

? ਤੁਹਾਡੇ ਇਹ ਕਹਿਣਾ ਦਾ ਕੀ ਆਧਾਰ ਹੈ ?

— ਲੋਕ ਇਹਨਾਂ ਨੂੰ ਪੂਜਦੇ ਸਨ। ਇਨ੍ਹਾਂ ਲਈ ਮੰਦਰ ਬਣਾਏ, ਬੁੱਤ ਬਣਾ ਕੇ ਇਨ੍ਹਾਂ ਦੀ ਪੂਜਾ ਕੀਤੀ।

? ਕੀ ਲੋਕਾਂ ਦਾ ਵਿਸ਼ਵਾਸ ਸੀ ਕਿ ਸਾਰੇ ਰੱਬਾਂ ਵਿੱਚ ਇੱਕੋ ਸ਼ਕਤੀ ਰਮ ਰਹੀ ਸੀ।

— ਬਹੁਤ ਥੋੜ੍ਹੇ ਕਾਬਲ ਵਿਅਕਤੀਆਂ ਨੇ ਕਿਹਾ ਇਹ ਇੱਕ ਪਰਮ ਸ਼ਕਤੀ ਦੇ ਅਧੀਨ ਕੰਮ ਕਰਦੇ ਹਨ।

? ਇਹ ਰੱਬ ਕਿਉਂ ਸਿਰਜੇ ਗਏ ।

— ਆਦਿ ਵਾਸੀ ਮਨੁੱਖ ਚੀਜ਼ਾਂ ਤੋਂ ਬੱਚਿਆਂ ਵਾਂਗ ਡਰਦਾ ਸੀ। ਕਿਸੇ ਵੀ ਨਵੀਂ ਗੱਲ 'ਤੇ ਉਸਨੇ ਤ੍ਰਹਿਣਾ ਸ਼ੁਰੂ ਕਰ ਦਿੱਤਾ। ਉਸਨੇ ਕਲਪਨਾ ਕੀਤੀ ਕਿ ਅਜਿਹਾ ਕੁਝ ਸੀ ਜਿਸਨੂੰ ਉਹ ਦੇਖ ਤੇ ਸਮਝ ਨਹੀਂ ਸੀ ਸਕਦਾ। ਉਹ ਕਮਜ਼ੋਰ ਅਤੇ ਬੇਵੱਸ ਸੀ। ਉਸਨੇ ਅਜਿਹੇ ਕੁਝ ਦੀ ਤਲਾਸ਼ ਕੀਤੀ ਜੋ ਉਸਨੂੰ ਬਚਾ ਸਕੇ ਤੇ ਉਸਦੀ ਮੱਦਦ ਕਰ ਸਕੇ। ਸੁਭਾਅ ਵਜੋਂ ਮਨੁੱਖ ਸਾਥ ਦੀ ਤਲਾਸ਼ ਕਰਦਾ ਹੈ। ਆਪਣੇ ਆਪ ਨੂੰ ਸੁਰੱਖਿਅਤ ਕਰਨ ਲਈ ਹਰ ਨਵੀਂ ਚੀਜ਼ ਸੰਬੰਧੀ ਉਸਨੇ ਦੇਵਤੇ ਸਿਰਜ ਲਏ। ਇਨ੍ਹਾਂ ਦੇਵਤਿਆਂ ਦੀ ਸਿਰਜਣਾ 'ਚ ਮੌਤ ਵੀ ਇੱਕ ਕਾਰਣ ਸੀ।

? ਕਿਵੇਂ ।

— ਜੇ ਅਸੀਂ ਅਟੱਲ ਮੌਤ ਦਾ ਸਾਹਮਣਾ ਕਰਨ ਤੋਂ ਬਿਨਾਂ ਅਮਰ ਰਹੀਏ ਤਾਂ ਸਾਨੂੰ ਰੱਬ ਦੀ ਲੋੜ ਨਹੀਂ। ਮੌਤ ਅਤੇ ਪੁਨਰ-ਜਨਮ ਦੀ ਸੋਚ ਨੇ ਮਨੁੱਖ ਦੇ ਮਨ ਵਿੱਚ ਮੌਤ ਤੇ ਜਨਮ ਦੇਣ ਵਾਲੇ ਰੱਬ ਦਾ ਖ਼ਿਆਲ ਪੈਦਾ ਕੀਤਾ। ਦੂਜੇ ਜਿਉਂਦੇ ਪ੍ਰਾਣੀਆਂ 'ਤੇ ਝਾਤ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਉਨ੍ਹਾਂ 'ਚ ਮੌਤ ਦਾ ਕੋਈ ਵਿਚਾਰ ਨਹੀਂ। ਇਸ ਲਈ ਉਨ੍ਹਾਂ ਨੂੰ ਮੌਤ ਬਾਰੇ ਸੋਚਣ ਦੀ ਲੋੜ ਨਹੀਂ।

? ਕੀ ਦੇਵਤਿਆਂ ਦੀ ਗਿਣਤੀ ਵਧ ਰਹੀ ਹੈ

— ਨਹੀਂ, ਇਹ ਘਟ ਰਹੀ ਹੈ।

? ਕਿਉਂ ।

— ਲੋਕਾਂ ਦੇ ਗਿਆਨ ਦੇ ਵਧਣ ਨਾਲ ਮਨੁੱਖ ਨੇ ਸਵੈ-ਰੱਖਿਆ



ਲਈ ਸਵੈ-ਭਰੋਸਾ ਪ੍ਰਾਪਤ ਕੀਤਾ ਹੈ।

? ਕੀ ਅਕਲਮੰਦ ਲੋਕਾਂ ਦੇ ਦੇਵਤਿਆਂ ਦੀ ਗਿਣਤੀ ਮੂੜ੍ਹ-ਮੱਤੇ ਲੋਕਾਂ ਨਾਲੋਂ ਘੱਟ ਹੁੰਦੀ ਹੈ।

— ਹਾਂ, ਕੇਵਲ ਅਸੱਭਿਅਕ ਹੀ ਬਹੁਤੇ ਦੇਵਤਿਆਂ ਦੀ ਪੂਜਾ ਕਰਦੇ ਹਨ।

? ਅਤੇ ਇੱਕ ਈਸ਼ਵਾਰ-ਵਾਦੀ।

— ਇਨ੍ਹਾਂ ਦੀ ਗਿਣਤੀ ਜ਼ਿਆਦਾ ਹੈ।

? ਨਾਸਤਿਕਾਂ ਬਾਰੇ ਦੱਸੋ ।

— ਹਾਂ, ਕਾਫ਼ੀ ਲੋਕ ਹਨ।

? ਉਹ ਰੱਬ 'ਚ ਯਕੀਨ ਕਿਉਂ ਨਹੀਂ ਕਰਦੇ।

— ਉਹਨਾਂ ਦਾ ਵਿਸ਼ਵਾਸ ਹੈ ਕਿ ਦੇਵਤੇ ਸਮਾਜ ਦੀ ਭਲਾਈ ਨਹੀਂ ਨੁਕਸਾਨਦੇਹ ਹਨ।

? ਕੀ ਰੱਬ ਦੀ ਹੋਂਦ ਸਿੱਧ ਨਹੀਂ ਕੀਤੀ ਜਾ ਸਕਦੀ ।

— ਕਈ ਹਾਂ ਤੇ ਕਈ ਨਾਂਹ ਕਹਿੰਦੇ ਹਨ ਪਰ ਕਿਸੇ ਨੇ ਵੀ ਹੁਣ ਤੱਕ ਸਿੱਧ ਨਹੀਂ ਕੀਤਾ।

? ਰੱਬ ਦੀ ਹੋਂਦ ਨੂੰ ਸਿੱਧ ਕਰਨ ਲਈ ਕੀ-ਕੀ ਸੁਝਾਅ ਪੇਸ਼ ਕੀਤੇ ਜਾਂਦੇ ਹਨ।

— ਕਾਰਣ ਤੇ ਕਾਰਜ ਦਾ ਸਿਧਾਂਤ। ਕੁਝ ਕਹਿੰਦੇ ਹਨ ਕਿ ਹਰ ਚੀਜ਼ ਦਾ ਕੋਈ ਕਾਰਣ ਹੈ। ਇਸੇ ਤਰ੍ਹਾਂ ਉਹ ਦਲੀਲ ਦਿੰਦੇ ਹਨ ਕਿ ਇਸ ਦੁਨੀਆਂ ਦਾ ਕੋਈ ਸਿਰਜਕ ਹੈ। ਜੇਕਰ ਇਸ ਤਰ੍ਹਾਂ ਹੈ ਫੇਰ ?
ਕੀ ਰੱਬ ਆਜ਼ਾਦ ਤੌਰ 'ਤੇ ਸਤ੍ਹਾ ਨਹੀਂ ਰੱਖ ਸਕਦਾ ।

— ਫੇਰ ਤਾਂ ਉਪਰਲਾ ਸਿਧਾਂਤ ਵਿਅਰਥ ਹੈ। ਜੇ ਰੱਬ ਦੀ ਆਜ਼ਾਦ ਸਤ੍ਹਾ ਹੋ ਸਕਦੀ ਹੈ ਤਾਂ ਬ੍ਰਹਿਮੰਡ ਦੀ ਕਿਉਂ ਨਹੀਂ ?

? ਇਸ ਨਾਲ ਕੀ ਨੁਕਸਾਨ ਹੁੰਦਾ ਹੈ ਜੇ ਅਸੀਂ ਕਲਪਨਾ ਕਰੀਏ ਕਿ ਰੱਬ ਦੀ ਹੋਂਦ ਦਾ ਕੋਈ ਕਾਰਣ ਹੈ।

— ਉਸ ਸੂਰਤ ਵਿੱਚ ਅਸੀਂ ਉਸ ਕਾਰਣ ਦੇ ਅੱਗੇ ਕਾਰਣਾਂ ਨੂੰ ਲੱਭਣ ਲਈ ਮਜਬੂਰ ਹੋਵਾਂਗੇ ਅਤੇ ਇਸ ਤਰ੍ਹਾਂ ਦੀ ਫੰਡਰ ਖੋਜ ਦਾ ਕੋਈ ਅੰਤ ਨਹੀਂ।

? ਕਈ ਕਹਿੰਦੇ ਹਨ ਰੱਬ ਮੁਕੰਮਲ ਹੈ। ਤੁਹਾਡਾ ਕੀ ਖਿਆਲ ਹੈ ।

— ਜੇ ਰੱਬ ਹੀ ਸਚਮੁੱਚ ਹੀ ਮੁਕੰਮਲ ਹੈ ਤਾਂ ਇਸਨੂੰ ਦ੍ਰਿਸ਼ਟੀ ਗੋਚਰ ਹੋਣਾ ਚਾਹੀਦਾ ਹੈ ਤੇ ਇਸਦਾ ਅਕਸ ਨਿਸਚਿਤ ਰੂਪ ਵਿੱਚ ਕਾਇਮ ਰਹਿਣਾ ਚਾਹੀਦਾ ਹੈ ਪਰ ਇਸ ਤਰ੍ਹਾਂ ਨਹੀਂ ਹੈ। ਅਸੀਂ ਕੇਵਲ ਅਜਿਹਾ ਪ੍ਰਭਾਵ ਸਿਰਜ ਲੈਂਦੇ ਹਾਂ। ਇਸ ਨਾਲ ਬੰਦਾ ਸੋਚਦਾ ਹੈ ਕਿ ਉਹ ਅਧੂਰਾ ਹੈ ਤੇ ਰੱਬ ਮੁਕੰਮਲ। ਇਸ ਤੋਂ ਵੀ ਅੱਗੇ ਪੂਰਨਤਾ ਇੱਕ ਗੁਣ ਹੈ ਇਹ ਜ਼ਰੂਰੀ ਨਹੀਂ ਕਿ ਇੱਕ ਵੱਡਾ ਸ਼ਹਿਰ ਸਮੁੰਦਰ ਦੇ ਹੇਠਾਂ ਹੋਣਾ ਚਾਹੀਦਾ ਹੈ ਕਿਉਂਕਿ ਸਾਡਾ ਇਹ ਵਿਸ਼ਵਾਸ ਹੈ, ਪ੍ਰਭਾਵ ਹੈ।

? ਤੁਹਾਡਾ ਕੀ ਕਹਿਣਾ ਹੈ ।

— ਅਸੀਂ ਘੜੀ ਬਾਰੇ ਕੁਝ ਸਮਾਂ ਜਾਣਦੇ ਹਾਂ ਪਰ ਬ੍ਰਹਿਮੰਡ ਬਾਰੇ ਨਹੀਂ। ਅਸੀਂ ਕਹਿ ਸਕਦੇ ਹਾਂ ਕਿ ਘੜੀ ਦਾ ਬਣਾਉਣ ਵਾਲਾ ਕੋਈ ਨਹੀਂ ਪਰ ਅਸੀਂ ਇਹ ਨਹੀਂ ਕਹਿ ਸਕਦੇ ਕਿ ਰੱਬ ਦੀ ਰਚਨਾ ਦੀ ਲੋੜ ਕਿਉਂ ਪਈ ? ਇਸ ਆਧਾਰ 'ਤੇ ਰੱਬ ਨੂੰ ਸੰਸਾਰ ਦਾ ਸਿਰਜਕ ਸਿੱਧ ਨਹੀਂ ਕੀਤਾ ਜਾ ਸਕਦਾ।

? ਇਸ ਘਚੋਲੇ ਤੋਂ ਬਚਣ ਲਈ ਤੁਸੀਂ ਕੀ ਸੁਝਾਅ ਦਿੰਦੇ ਹੋ ।

— ਮਨੁੱਖ ਨੂੰ ਹਮੇਸ਼ਾ ਡੂੰਘਾਈ ਨਾਲ ਸੋਚਣਾ ਚਾਹੀਦਾ ਹੈ। ਮਜਬੂਰੀ ਵਿੱਚ ਸਾਨੂੰ ਕਿਸੇ ਚੀਜ਼ 'ਚ ਵਿਸ਼ਵਾਸ ਨਹੀਂ ਕਰਨਾ ਚਾਹੀਦਾ। ਸਾਨੂੰ ਅਧਿਐਨ ਕਰਕੇ ਤੇ ਜਾਣ-ਸਮਝ ਕੇ ਕਿਸੇ ਚੀਜ਼ 'ਚ ਯਕੀਨ ਕਰਨਾ ਚਾਹੀਦਾ ਹੈ। ਮਨੁੱਖ ਨੂੰ ਹੌਂਸਲੇ ਨਾਲ ਆਜ਼ਾਦਾਨਾ ਤੌਰ ਤੇ ਸੋਚਣ ਦੀ ਖੁੱਲ੍ਹ ਦੇਣੀ ਚਾਹੀਦੀ ਹੈ। ਮਨੁੱਖ ਤਰਕਸ਼ੀਲ ਪ੍ਰਾਣੀ ਹੈ ਉਸ ਕੋਲ ਸੋਚਣ ਦੀਆਂ ਯੋਗਤਾਵਾਂ ਹਨ। ਉਸ ਨੂੰ ਸੋਚਣ ਦੀ ਆਜ਼ਾਦੀ ਜ਼ਰੂਰ ਹੋਣੀ ਚਾਹੀਦੀ ਹੈ। ਹਰ ਤਰ੍ਹਾਂ ਦੀਆਂ ਸੱਚਾਈਆਂ ਨੂੰ ਜਾਨਣ ਦਾ ਇਹੀ ਰਾਹ ਹੈ।

---

## ਤਰਕਸ਼ੀਲ

*ਕੁਲਦੀਪ ਭੋਮਾ*

ਆਓ ਸਮਝਾਵਾਂ ਗੱਲ ਖਾਨੇ ਵਿਚ ਪਾਵਾਂ,
ਕਿਵੇਂ ਭਲਾ ਕਰਦੇ ਨੇ ਤਰਕਸ਼ੀਲ ਜੱਗਦਾ।
ਵੇਖਕੇ ਪਖੰਡੀ ਇਹਨਾਂ ਨੂੰ ਕੋਹਾ ਦੂਰ ਭੱਜਦਾ।
ਮਨੁੱਖਤਾ ਲਈ ਲੜਦੇ, ਝੂਠ ਤੋਂ ਨਾ ਡਰਦੇ,
ਜਾਦੂ ਟੂਣਿਆਂ ਦੇ ਬਾਨੀ ਇਨ੍ਹਾਂ ਮੂਹਰੇ ਨੱਸਦੇ,
ਤਰਕਸ਼ੀਲ ਸਾਨੂੰ ਜਿਊਣ ਵਾਲਾ ਢੰਗ ਦੱਸਦੇ।
ਨਸ਼ਿਆਂ ਤੋਂ ਟੋਕਦੇ, ਸਚਾਈ ਨੂੰ ਏ ਲੋਚਦੇ,
ਭਰੂਣ ਹੱਤਿਆ ਵਿਰੁੱਧ ਡੱਟਕੇ ਖਲੋਂਦੇ ਨੇ।
ਦਹੇਜ਼ ਹੈ ਬੁਰਾਈ ਏ, ਨਾ ਸੱਚ ਦੀ ਕਮਾਈ
ਹਰ ਕਿਸੇ ਤੱਕ ਏਹ ਸਿਖਿਆ ਪਹੁੰਚਾਉਂਦੇ ਨੇ।
ਮਿੰਟਾ ਵਿਚ ਖੋਲਣ ਏ ਪਰਦੇ ਰਹੱਸਦੇ।
ਤਰਕਸ਼ੀਲ ਸਾਨੂੰ....................
ਰੋਸ਼ਨੀਆਂ ਵੰਡਦੇ, ਹਨ੍ਹੇਰਿਆਂ ਨੂੰ ਭੰਡਦੇ
ਭਗਤ ਸਿਓ ਦੀ ਇਹ ਸਿਖਿਆ ਸੁਣਾਂਵਦੇ।
ਅੰਧ ਵਿਸ਼ਵਾਸ ਦਾ, ਝੂਠ ਬਕਵਾਸ ਦਾ
ਸਾਡੇ ਮਨਾ ਉਤੇ ਪਿਆ ਪਰਦਾ ਉਠਾਂਵਦੇ।
'ਕੁਲਦੀਪ ਭੋਮੇ' ਵਾਲਿਆ ਏ ਰਹਿਣ ਸਦਾ ਹੱਸਦੇ,
ਤਰਕਸ਼ੀਲ ਸਾਨੂੰ..........................।

---

## ਬੋਲੀਆਂ

*ਅਮਰਜੀਤ, ਆਸਾ ਬੁੱਟਰ*

ਲੋਕਾਂ ਲੇਖੇ ਜੀਵਨ ਲਾ ਗਿਆ,
ਅਬਰਾਹਮ ਟੀ.ਕਾਵੂਰ।
ਉਹਨੇ ਜੋ ਮਸ਼ਾਲ ਜਗਾਈ,
ਦਿਸਦੀ ਦੂਰਮ-ਦੂਰ।
ਤਰਕਸ਼ੀਲ ਇਹ ਬੁਝਣ ਨਾ ਦਿੰਦੇ,
ਝੱਖੜ 'ਨ੍ਹੇਰੀ ਚੱਲੇ।
ਤਰਕਸ਼ੀਲਾਂ ਦੀ ਹੁੰਦੀ ਬੱਲੇ ਬੱਲੇ।

* * * *

ਡਾਕਟਰ ਕੋਲ ਨਾ ਜਾਵੇ ਕਾਕੀ,
ਡੇਰੇ ਜਾ ਖੜ੍ਹੋਵੇ।
ਚੌਂਕੀਆਂ ਭਰਦੀ ਹੰਭ ਗਈ ਉਹ,
ਪਰ ਨਾ ਬੱਚਾ ਹੋਵੇ।

ਸ਼ਹੀਦ-ਏ-ਆਜ਼ਮ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ

# ਬੰਦੇ ਮਾਤਰਮ

ਹੇਮ ਰਾਜ ਸਟੈਨੋ

'ਬੰਦੇ ਮਾਤਰਮ' ਗੀਤ ਬਾਰੇ ਵੱਖ-ਵੱਖਰੇ ਹਲਕੇ ਆਪੋ-ਆਪਣਾ ਨਜ਼ਰੀਆ ਪੇਸ਼ ਕਰ ਰਹੇ ਹਨ। ਲੋਕ ਭੰਬਲਭੂਸੇ ਵਿਚ ਹਨ। ਇਹ ਵਰ੍ਹਾ ਸ਼ਹੀਦੇ-ਆਜ਼ਮ ਭਗਤ ਸਿੰਘ ਦੇ 100ਵੇਂ ਜਨਮ ਵਰ੍ਹੇ ਵਜੋਂ ਮਨਾਇਆ ਜਾ ਰਿਹਾ ਹੈ, ਦੂਸਰੇ ਪਾਸੇ ਕਾਂਗਰਸੀ ਕੇਂਦਰੀ ਮੰਤਰੀ ਅਰਜਨ ਸਿੰਘ ਨੇ ਇਸ ਗੀਤ ਦੀ ਸ਼ਤਾਬਦੀ ਐਲਾਨ ਦਿੱਤੀ ਹੈ। ਇਸ 'ਤੇ ਹਿੰਦੂਵਾਦੀ ਸੰਗਠਨ ਭਾਜਪਾ ਅਤੇ ਆਰ.ਐਸ.ਐਸ. ਦੇ ਆਗੂਆਂ ਨੇ ਤਾਂ 'ਬੰਦੇ ਮਾਤਰਮ' ਗੀਤ ਨਾ ਗਾਉਣ ਵਾਲਿਆਂ ਨੂੰ ਇਹ ਦੇਸ਼ ਛੱਡ ਦੇਣ ਲਈ ਕਿਹਾ ਹੈ। ਸ਼ਿਵ ਸੈਨਾ ਨੇ ਅਜਿਹੇ ਲੋਕਾਂ ਨੂੰ ਦੇਸ਼-ਧਰੋਹੀ ਕਿਹਾ ਹੈ। ਮੁਸਲਿਮ ਸੰਗਠਨਾਂ ਨੇ ਇਸਲਾਮ ਦੇ ਨਾਮ 'ਤੇ ਆਪਣੇ ਅੱਲਾ ਤੋਂ ਸਿਵਾ ਕਿਸੇ ਹੋਰ ਦੀ ਇਬਾਦਤ ਨਾ ਕਰਨ ਕਰਕੇ ਇਸ ਗੀਤ ਨੂੰ ਨਾ ਗਾਉਣ 'ਤੇ ਮਜ਼ਬੂਰ ਕੀਤੇ ਜਾਣ ਦਾ ਜ਼ੋਰਦਾਰ ਵਿਰੋਧ ਕੀਤਾ ਹੈ ਅਤੇ ਇਸ ਵਿਰੋਧ ਨੂੰ ਵਿਸ਼ਵ ਹਿੰਦੂ ਪ੍ਰੀਸ਼ਦ ਨੇ ਦੇਸ਼ ਦੀ ਇੱਕ ਹੋਰ ਵੰਡ ਕਰਨ ਵਾਲੀ ਜ਼ਹਿਰੀਲੀ ਕੋਸ਼ਿਸ਼ ਦੱਸਿਆ ਹੈ। ਇਸਦਾ ਵਿਰੋਧ ਹੋਰ ਧਾਰਮਿਕ ਅਤੇ ਜਮਹੂਰੀ ਹਲਕਿਆਂ ਵੱਲੋਂ ਵੀ ਹੋਇਆ ਹੈ। ਦੇਸ਼-ਪੱਧਰੀ ਚਰਚਾ ਛਿੜਨ ਵਾਲੇ ਇਸ ਮੁੱਦੇ ਦੇ ਵੱਖੋ ਵੱਖਰੇ ਪਹਿਲੂਆਂ 'ਤੇ ਵਿਚਾਰ ਕਰਦੇ ਹਾਂ।

ਪਹਿਲਾਂ ਕੁੱਝ ਜਾਣਕਾਰੀ ਇਸ ਗੀਤ ਦੇ ਰਚੇਤੇ, ਬੰਕਿਮ ਚੰਦਰ ਚੈਟਰਜੀ ਬਾਰੇ। ਉਸਦਾ ਜਨਮ 1838 ਵਿਚ ਹੋਇਆ ਅਤੇ 1858 ਵਿਚ ਉਨ੍ਹਾਂ ਨੇ ਕਲਕੱਤਾ(ਹੁਣ ਕੋਲਕਾਤਾ) ਯੂਨੀਵਰਸਿਟੀ ਵਿਚ ਬੀ.ਏ. ਕੀਤੀ। ਪਰ ਉਸਨੂੰ ਡਿਗਰੀ ਵਿਚ ਘੱਟ ਨੰਬਰ ਮਿਲੇ। ਯੂਨੀਵਰਸਿਟੀ ਦੇ ਅੰਗਰੇਜ਼ ਪ੍ਰਸ਼ਾਸ਼ਨ ਨੇ ਕੁੱਝ ਨੰਬਰ 'ਦਾਨ' ਦੇਕੇ ਉਸਨੂੰ ਪਾਸ ਕੀਤਾ। ਇਸ ਤੋਂ ਬਾਅਦ ਅੰਗਰੇਜ਼ ਸਰਕਾਰ ਨੇ ਉਸਨੂੰ ਡਿਪਟੀ ਮੈਜਿਸਟਰੇਟ ਲਾ ਦਿੱਤਾ। 1857 ਦੀ ਅਜ਼ਾਦੀ ਦੀ ਪਹਿਲੀ ਜੰਗ ਤੋਂ ਬਾਅਦ ਇਹ ਪਹਿਲਾ ਹਿੰਦੁਸਤਾਨੀ ਸੀ ਜਿਸਨੂੰ ਏਨੇ ਉੱਚੇ ਪਦ 'ਤੇ ਨਿਯੁਕਤ ਕੀਤਾ ਗਿਆ। 33 ਸਾਲ ਤੋਂ ਵੀ ਵੱਧ (1891 ਤੱਕ) ਇਹ ਉੱਚ-ਅਧਿਕਾਰੀ ਦੇ ਤੌਰ 'ਤੇ ਅੰਗਰੇਜ਼ਾਂ ਦੀ ਸੇਵਾ ਵਿਚ ਰਿਹਾ। ਉਸ ਦੀਆਂ ਸੇਵਾਵਾਂ 'ਤੇ ਖੁਸ਼ ਹੋ ਕੇ ਇੰਗਲੈਂਡ ਦੀ ਰਾਣੀ ਨੇ ਉਸਨੂੰ 'ਰਾਏ ਬਹਾਦੁਰ' ਦਾ ਖਿਤਾਬ ਦਿੱਤਾ। ਇਸ ਅਧਿਕਾਰੀ ਨੇ ਇੱਕ ਪੱਤ੍ਰਿਕਾ 'ਬੰਗ ਦਰਸ਼ਨ' ਦਾ ਸੰਪਾਦਨ ਸ਼ੁਰੂ ਕੀਤਾ। ਇਸ ਵਿੱਚ ਉਸਨੇ ਇੱਕ ਵਾਰ ਲਿਖਿਆ-'ਸਾਡਾ...ਅੰਗਰੇਜ਼ਾਂ ਨਾਲ ਕੋਈ ਵਿਰੋਧ ਨਹੀਂ ਹੈ। ਅੰਗਰੇਜ਼ ਜਾਤੀ ਦੇ ਇੱਥੇ ਹੋਣ ਨਾਲ ਦੇਸ਼ ਦਾ ਕਾਫੀ ਭਲਾ ਹੋ ਰਿਹਾ ਹੈ...।" ਇਸ ਤੋਂ ਸਾਫ ਜ਼ਾਹਰ ਹੋ ਜਾਂਦਾ ਹੈ ਕਿ ਬੰਕਿਮ ਕਿੰਨਾ ਕੁ ਦੇਸ਼ ਭਗਤ ਸੀ! ਇਸ ਲਈ ਅਜਿਹੇ ਅੰਗਰੇਜ਼-ਭਗਤ ਤੋਂ ਅੰਗਰੇਜ਼ਾਂ ਦੇ ਵਿਰੁੱਧ ਕੌਮੀ ਭਾਵਨਾਵਾਂ ਵਾਲਾ ਗੀਤ ਲਿਖੇ ਜਾਣ ਦੀ ਆਸ ਕਰਨਾ ਦਾ ਕੋਈ ਆਧਾਰ ਨਹੀਂ ਹੈ।

## ਨਾਵਲ ਆਨੰਦ ਮੱਠ:

ਬੰਕਿਮ ਚੰਦਰ ਦਾ ਨਾਵਲ 'ਆਨੰਦ ਮੱਠ' ਸੰਨ 1882 ਵਿਚ ਛਪਿਆ ਜਿਸ ਵਿਚ ਇਸ ਗੀਤ ਨੂੰ ਸ਼ਾਮਲ ਕੀਤਾ ਗਿਆ। ਇਸ ਨਾਵਲ ਵਿਚ 18ਵੀਂ ਸਦੀ ਦੇ ਅਖੀਰਲੇ ਦਹਾਕਿਆਂ (1770-75) ਦੇ ਸਮੇਂ ਦਾ ਚਿਤਰਣ ਹੈ। ਇਸ ਵਿਚ ਉਸ ਸਮੇਂ ਦੇ ਨਾਇਬ ਦੀਵਾਨ ਅਤੇ ਨਾਇਬ ਨਾਜ਼ਮ ਮੁਹੰਮਦ ਰਜਾ ਖਾਨ ਦੇ ਭੈੜੇ ਪ੍ਰਸ਼ਾਸ਼ਨ ਦਾ ਵਿਰੋਧ ਹੈ। ਉਸ ਵੇਲੇ ਬੰਗਾਲ ਵਿਚ ਕਾਲ ਪਿਆ ਹੋਇਆ ਸੀ। ਅੰਗਰੇਜ਼ਾਂ ਦੀ ਈਸਟ ਇੰਡੀਆ ਕੰਪਨੀ ਇਨ੍ਹਾਂ ਮੁਸਲਮਾਨ ਸ਼ਾਸ਼ਕਾਂ ਤੋਂ ਮਾਲੀਆ ਵਸੂਲ ਕਰਦੀ ਸੀ। ਅੱਗੋਂ ਇਹ ਸ਼ਾਸ਼ਕ ਜਨਤਾ ਤੋਂ ਹਰ ਤਰ੍ਹਾਂ ਨਾਲ ਇਹ ਰਕਮ ਵਸੂਲਦੇ ਸਨ।

ਉਸ ਦੌਰ ਦਾ ਵਰਨਣ ਕਰਦੇ ਹੋਏ ਦੱਸਿਆ ਗਿਆ ਹੈ ਕਿ ਮੁਸਲਮਾਨ ਸ਼ਾਸ਼ਕ ਤਾਨਾਸ਼ਾਹ ਹੋ ਗਿਆ ਹੈ। ਨਵਾਬ ਭ੍ਰਿਸ਼ਟ ਅਤੇ ਅਯਾਸ਼ ਹਨ। ਹਿੰਦੂ ਧਰਮ ਖਤਰੇ ਵਿਚ ਪੈ ਗਿਆ ਹੈ। ਇਸ ਸਥਿਤੀ ਦਾ ਮੁਕਾਬਲਾ ਕਰਨ ਲਈ ਸੰਤਾਨ ਫਿਰਕੇ ਦੇ ਮੁਖੀ ਸਤਿਆਨੰਦ ਨੇ ਬੰਗਾਲ ਦੇ ਜੰਗਲਾਂ 'ਚ ਇੱਕ ਮੱਠ ਬਣਾਇਆ ਹੋਇਆ ਹੈ, ਜਿਸ ਦਾ ਨਾਂਅ ਹੈ-ਆਨੰਦ ਮੱਠ। ਇਹ ਮੱਠ ਧਾਰਮਿਕ ਸਥਾਨ ਨਾ ਹੋ ਕੇ ਅਸਲ ਵਿਚ ਬਾਗੀਆਂ ਦਾ ਇੱਕ ਮਹੱਤਵਪੂਰਨ ਟਿਕਾਣਾ ਹੈ। ਇੱਥੇ ਮਹਿੰਦਰ ਸਿੰਘ, ਜੀਵਾਨੰਦ, ਭਵਾਨੰਦ ਆਦਿ ਸੰਨਿਆਸੀ ਰਹਿੰਦੇ ਹਨ। ਇਨ੍ਹਾਂ ਦੀ ਅਗਵਾਈ ਵਿਚ ਹਜ਼ਾਰਾਂ ਸੰਤਾਨਾਂ ਨੂੰ ਭਰਤੀ ਕਰਕੇ ਹਿੰਦੂ ਸੈਨਾ ਬਣਾਈ ਜਾਂਦੀ ਹੈ ਜਿਸ ਨੇ ਹਿੰਦੂ ਰਾਜ ਦੀ ਸਥਾਪਤੀ ਲਈ ਜੂਝਣਾ ਹੈ। ਹਰ ਸੰਤਾਨ ਨੂੰ ਹਿੰਦੂ ਕੌਮ ਦੀ ਉੱਨਤੀ ਲਈ ਅਤੇ ਹਿੰਦੂ ਰਾਜ ਦੀ ਸਥਾਪਤੀ ਲਈ ਮਰ ਮਿਟਣ, ਘਰ ਦਾ ਮੂੰਹ ਨਾ ਦੇਖਣ ਅਤੇ ਸਾਰੀ ਉਮਰ ਕੰਵਾਰਾ ਰਹਿਣ ਦੀ ਕਸਮ ਖੁਆਈ ਜਾਂਦੀ ਹੈ।

ਇਸ ਨਾਵਲ ਵਿਚ ਮੁਸਲਮਾਨਾਂ ਨੂੰ ਤਬਾਹ ਕਰਨ ਦਾ ਚਿਤਰਣ ਪੇਸ਼ ਕਰਦਿਆਂ ਲਿਖਿਆ ਗਿਆ ਹੈ-ਸੰਤਾਨ "ਪਿੰਡ ਪਿੰਡ ਆਪਣੇ ਦੂਤ ਭੇਜਣ ਲੱਗੇ। ਦੂਤ...ਵੀਹ ਤੋਂ ਪੰਜ਼ੀ ਲੋਕਾਂ ਨੂੰ ਇਕੱਠਾ ਕਰਕੇ ਮੁਸਲਮਾਨਾਂ ਦੇ ਪਿੰਡ 'ਤੇ ਹਮਲਾ ਕਰ ਦਿੰਦੇ ਅਤੇ ਅੱਗ ਲਾ ਦਿੰਦੇ। ਮੁਸਲਮਾਨ ਆਪਣੀ ਜਾਂਨ ਬਚਾਉਣ ਲਈ ਭੱਜ ਜਾਂਦੇ ਤੇ ਸੰਤਾਨ ਉਨ੍ਹਾਂ ਦਾ ਸਭ ਕੁੱਝ ਲੁੱਟ-ਪੱਟ ਕੇ ਨਵੇਂ ਵਿਸ਼ਣੂ-ਪੂਜਕਾਂ ਨੂੰ ਦੇ ਦਿੰਦੇ...।" ਅਤੇ ਫਿਰ ਇਨਾਂ ਵਿਸ਼ਣੂ ਪੂਜਕਾਂ ਨੂੰ "ਮੰਦਰ 'ਚ ਲਿਜਾ ਕੇ ਮੂਰਤੀ ਦੇ ਚਰਨ ਛੁਆਏ ਜਾਂਦੇ ਤੇ ਉਨ੍ਹਾਂ ਨੂੰ ਸੰਤਾਨ ਬਣਾ ਲਿਆ ਜਾਂਦਾ।"

ਨਾਵਲ ਦੇ ਚੌਥੇ ਖੰਡ ਵਿਚ ਸੰਤਾਨ, ਮੁਸਲਮਾਨਾਂ 'ਤੇ ਜਿੱਤ ਪ੍ਰਾਪਤ ਕਰ ਲੈਂਦੇ ਹਨ। ਇਸ ਅਖੌਤੀ ਜਿੱਤ ਤੋਂ ਬਾਅਦ ਕੀ ਕੁੱਝ ਵਾਪਰਦਾ ਹੈ, ਉਸਦਾ ਚਿਤਰਣ ਇਉਂ ਹੈ:

"ਉਸ ਰਾਤ ਉਹ ਇਲਾਕਾ ਹਰੀ ਨਾਮ ਦੀ ਆਵਾਜ਼ ਨਾਲ ਗੂੰਜ ਉੱਠਿਆ। ਸੰਤਾਨ ਗਰੋਹ ਬਣਾ ਕੇ ਇਧਰ-ਉੱਧਰ 'ਬੰਦੇ ਮਾਤਰਮ' ਅਤੇ 'ਜਗਦੀਸ਼ ਹਰੇ' ਗੀਤ ਗਾਉਂਦੇ ਫਿਰਦੇ ਸਨ। ਕੋਈ ਦੁਸ਼ਮਣ ਸੈਨਾ ਦਾ ਹਥਿਆਰ ਚੁੱਕ ਰਿਹਾ ਸੀ ਤੇ ਕੋਈ ਕੱਪੜਾ। ਕਿਸੇ ਨੇ ਲਾਸ਼ ਨੂੰ ਲੱਤ ਮਾਰੀ ਤੇ ਕੋਈ ਕਿਸੇ ਹੋਰ ਤਰ੍ਹਾਂ ਦਾ ਉਪੱਦਰ ਕਰਨ ਲੱਗਾ।...ਰਾਹ 'ਚ ਜੋ ਵੀ ਮੁਸਾਫਰ ਜਾਂ ਕੋਈ ਪੇਂਡੂ/ਸ਼ਹਿਰੀ ਮਿਲਦਾ, ਉਸ ਨੂੰ ਫੜ ਲੈਂਦੇ ਤੇ ਕਹਿੰਦੇ, 'ਬੰਦੇ ਮਾਤਰਮ' ਬੋਲ, ਨਹੀਂ ਤਾਂ ਮਾਰ ਦਿਆਂਗੇ।' ਕਿਸੇ ਨੇ ਹਲਵਾਈ ਦੀ ਦੁਕਾਨ ਲੁੱਟ ਖਾਧੀ ਤੇ ਕੋਈ ਗਵਾਲੇ ਦੇ ਮਕਾਨ 'ਤੇ ਜਾ ਚੜ੍ਹਿਆ ਤੇ ਦਹੀਂ ਦੀ ਮਟਕੀ ਨੂੰ ਮੂੰਹ ਮਾਰਿਆ। ਕੋਈ ਕਹਿੰਦਾ-ਅਸੀਂ ਬ੍ਰਿਜਵਾਸੀ ਹਾਂ, ਗੋਪੀਆਂ ਕਿੱਥੇ ਹਨ?



ਉਸੇ ਰਾਤ ਪਿੰਡ-ਪਿੰਡ ਅਤੇ ਸ਼ਹਿਰ ਵਿਚ ਰੌਲਾ ਪੈ ਗਿਆ ਕਿ ਮੁਸਲਮਾਨ ਹਾਰ ਗਏ ਹਨ ਤੇ ਦੇਸ਼ ਮੁੜ ਹਿੰਦੂਆਂ ਦੇ ਕਬਜ਼ੇ ਵਿਚ ਆ ਗਿਆ ਹੈ। ਸਭ ਨੇ ਕਿਹਾ ਕਿ 'ਜ਼ੋਰ ਸੇ ਬੋਲੋ, ਹਰੀ ਕਾ ਨਾਮ।'...ਪਿੰਡਾਂ 'ਚ ਜਿੱਥੇ ਵੀ ਕੋਈ ਮੁਸਲਮਾਨ ਦਿਸਦਾ, ਉਸਨੂੰ ਦੌੜਾ ਕੇ ਮਾਰਿਆ ਜਾਂਦਾ। ਕੁਝ ਲੋਕ ਤਾਂ ਉਸੇ ਰਾਤ ਗਰੋਹ ਬਣਾ ਕੇ ਮੁਸਲਮਾਨ ਮੁਹੱਲਿਆਂ 'ਚ ਗਏ...ਘਰਾਂ ਨੂੰ ਅੱਗ ਲਾਕੇ ਲੁੱਟਮਾਰ ਕਰਨ ਲੱਗੇ।"

ਪਰ 1775 ਵਿਚ ਬੰਗਾਲ ਦੇ ਗਵਰਨਰ ਵਾਰਨ ਹੇਸਟਿੰਗਜ਼ ਨੇ ਮੁਸਲਮਾਨ ਸ਼ਾਸ਼ਕਾਂ ਦੇ ਹੱਥੋਂ ਬੰਗਾਲ ਖੋਹ ਲਿਆ ਤੇ ਸਿੱਧੇ ਤੌਰ 'ਤੇ ਅੰਗਰੇਜ਼ੀ ਰਾਜ ਅਧੀਨ ਕਰ ਲਿਆ। ਨਾਵਲ ਦੇ ਸ਼ੁਰੂ ਵਿਚ ਹਿੰਦੂ ਧਰਮ ਦੀ ਸਥਾਪਨਾ ਲਈ ਮੁਸਲਮਾਨਾਂ ਦੇ ਖਿਲਾਫ ਧਰਮ-ਯੁੱਧ ਛੇੜਨ ਦੀ ਗੱਲ ਕੀਤੀ ਗਈ ਸੀ ਪ੍ਰੰਤੂ ਨਾਵਲ ਦੇ ਅੰਤ 'ਚ ਹਿੰਦੂ ਰਾਜ ਦੀ ਥਾਂ ਅੰਗਰੇਜ਼ਾਂ ਦੇ ਰਾਜ ਨੂੰ ਸਹੀ ਠਹਿਰਾਉਣ ਲਈ ਨਾਵਲ ਦਾ ਲਿਖਾਰੀ ਬੰਕਿਮ, ਇੱਕ ਪਾਤਰ ਦੀ ਉਸਾਰੀ ਕਰਦਾ ਹੈ ਜਿਸ ਤੋਂ ਉਹ ਸਤਿਆਨੰਦ ਨੂੰ ਕਹਾਉਂਦਾ ਹੈ," ਤੇਰਾ ਉਦੇਸ਼ ਪੂਰਾ ਹੋ ਚੁੱਕਾ ਹੈ, ਮੁਸਲਮਾਨਾਂ ਦਾ ਰਾਜ ਨਸ਼ਟ ਹੋ ਗਿਆ ਹੈ, ਹੁਣ ਤੇਰਾ ਕੋਈ ਕੰਮ ਨਹੀਂ ਰਿਹਾ, ਹੁਣ ਵਿਅਰਥ ਪ੍ਰਾਣੀ-ਹੱਤਿਆ ਦਾ ਕੋਈ ਅਰਥ ਨਹੀਂ। ਇਸ 'ਤੇ ਸਤਿਆਨੰਦ ਕਹਿੰਦਾ ਹੈ ਕਿ ਮੁਸਲਮਾਨਾਂ ਦਾ ਰਾਜ ਤਾਂ ਨਸ਼ਟ ਹੋ ਗਿਆ, ਪਰ ਹਿੰਦੂ ਰਾਜ ਸਥਾਪਤ ਨਹੀਂ ਹੋਇਆ। ਇਸ 'ਤੇ ਉਹੀ ਪਾਤਰ ਸਤਿਆਨੰਦ ਨੂੰ ਕਹਿੰਦਾ ਹੈ ਕਿ ਹੁਣ ਅੰਗਰੇਜ਼ ਹੀ ਰਾਜਾ ਹੋਵੇਗਾ, " ਜੋ ਕੁਝ ਵੀ ਹੋਵੇਗਾ, ਉਹ ਚੰਗਾ ਹੀ ਹੋਵੇਗਾ, ਅੰਗਰੇਜ਼ ਦੇ ਰਾਜਾ ਨਾ ਹੋਣ ਦੀ ਹਾਲਤ 'ਚ ਸਨਾਤਨ ਧਰਮ ਦੇ ਮੁੜ-ਸੁਰਜੀਤ ਹੋਣ ਦੀ ਕੋਈ ਸੰਭਾਵਨਾ ਨਹੀਂ ਹੈ।...ਅੰਗਰੇਜ਼ਾਂ ਦੇ ਰਾਜ 'ਚ ਪਰਜਾ (ਹਿੰਦੂ) ਸੁਖੀ ਹੋਵੇਗੀ ਅਤੇ ਬੇਰੋਕ-ਟੋਕ ਧਰਮ ਦਾ ਪਾਲਣ ਕਰੇਗੀ।"

ਮੁਕਦੀ ਗੱਲ ਇਹ ਕਿ 'ਆਨੰਦ ਮੱਠ' ਨਾਮੀ ਇਹ ਨਾਵਲ ਮੁਸਲਮਾਨ ਭਾਈਚਾਰੇ ਪ੍ਰਤੀ ਅੰਤਾਂ ਦੀ ਨਫਰਤ ਅਤੇ ਅੰਗਰੇਜ਼ਾਂ ਪ੍ਰਤੀ ਅੰਤਾਂ ਦੀ ਵਫਾਦਾਰੀ ਪੈਦਾ ਕਰਨ ਦੀ ਭਾਵਨਾ ਨਾਲ ਓਤ-ਪੋਤ ਹੈ। ਇਸ ਨਾਵਲ 'ਚ ਵੀ ਕੌਮੀ ਭਾਵਨਾਵਾਂ ਦਾ ਹਵਾ-ਪਿਆਜੀ ਰੰਗ ਵੀ ਨਹੀਂ। ਤਾਂਹੀਓਂ ਇਸ ਵਿਚ 'ਬੰਦੇ ਮਾਤਰਮ' ਗੀਤ ਫਿੱਟ ਹੋਇਆ।

## 'ਬੰਦੇ ਮਾਤਰਮ' ਗੀਤ:

ਬੰਦੇ ਮਾਤਰਮ!
ਸੁਜਲਾਂ ਸੁਫਲਾਂ ਮਲਯਜਸ਼ੀਤਲਾਮ
ਸ਼ਸਿਆ ਸ਼ਿਆਮਲਾਂ ਮਾਤਰਮ!
ਫੁਲ ਕੁਸੁਮਿਤ...ਦਰੁਮਦਲ ਸੋਭਨੀਂ
ਸ਼ੁਭਰ ਜਿਵੁਤਸਨਾ ਪੁਲਕਿਤਯਾਮਿਨੀਂ
ਸੁਹਾਸਨੀਂ ਸੁਮਧੁਰ ਪਾਸ਼ਨੀਂ
ਸੁਖਦਾਂ ਬਰਦਾਂ ਮਾਤਰਮ!
ਸਪਤਕੋਟੀਕੰਠ ਕਲਕਲ ਨਿਲਾਦ ਕਰਾਲੇ
ਦਿਵਸਪਤਕੋਟੀ ਭੁਜੈ ਧ੍ਰਿਤਖਰਕਰ ਬਾਲੇ
ਅਬਲਾ ਕੇਨੇ ਮਾਂ ਏਤੋ ਬਲੇ
ਬਹੁਬਲ ਧਾਰਿਨੀ ਨਮਾਨੀ ਤਾਰਨੀਂ
ਰਿਪੁਦਲ ਵਾਰਨੀ ਮਾਤਰਮ!
ਤੁਮੀਂ ਵਿਦਿਆ...ਤੁਮੀਂ ਧਰਮ
ਤੁਮੀਂ ਹਿਰਦੇ...ਤੁਮੀਂ ਪਰਮ
ਤਵਮ ਹੇ ਪ੍ਰਾਣਾ:ਸਰੀਰੇ
ਬਾਹੁਤੇ ਤੁਮਿ ਮਾਂ ਸ਼ਕਤੀ
ਹਿਰਦੇ ਤੁਮਿ ਮਾਂ ਭਕਤੀ
ਤਮਾਰੀ ਪ੍ਰਤਿਮਾ ਗੜ ਮੰਦਰੇ-ਮੰਦਰੇ
ਤਵੰ ਹਿ ਦੁਰਗਾ ਦਸ ਪ੍ਰਹਰਣ ਧਾਰਿਨੀ
ਕਮਲਾ ਕਮਲ ਦਲ ਵਿਹਾਰਨੀ
ਵਾਣੀ ਵਿਦਿਆ ਦਾਯਿਨੀ ਨਮਾਮਿਤਵਾਂ
ਨਮਾਸਿ ਕਮਲਾਂ ਅਮਲਾਂ ਅਤੁਲਾਮ
ਸੁਜਲਾਂ ਸੁਫਲਾਂ ਮਾਤਰਮ
ਬੰਦੇ ਮਾਤਰਮ!

(ਅਰਥ: ਹੇ ਮਾਤਾ, ਤੈਨੂੰ ਅਸੀਂ ਪ੍ਰਣਾਮ ਕਰਦੇ ਹਾਂ। ਤੇਰਾ ਜਲ ਬਹੁਤ ਪਵਿੱਤਰ ਹੈ। ਤੂੰ ਸੋਹਣੇ ਫੁੱਲਾਂ ਨਾਲ ਭਰੀ ਹੋਈ ਹੈਂ। ਦੱਖਣ ਦੀ ਠੰਡੀ ਹਵਾ ਸਾਡੇ ਮਨਾਂ ਨੂੰ ਮੋਹਦੀ ਹੈ। ਹੇ ਮਾਤ-ਭੂਮੀ ਮੈਂ ਤੈਨੂੰ ਵਾਰ ਵਾਰ ਪ੍ਰਣਾਮ ਕਰਦਾ ਹਾਂ।

ਹੇ ਮਾਤਾ, ਤੇਰੀਆਂ ਰਾਤਾਂ ਚੰਦਰਮਾ ਤੇ ਸਫੈਦ ਖਿੜੇ ਹੋਏ ਪ੍ਰਕਾਸ਼ ਨਾਲ ਰੋਸ਼ਨ ਹਨ ਅਤੇ ਅਸੀਂ ਇਨ੍ਹਾਂ ਤੋਂ ਅਨੰਦ ਮਾਣਦੇ ਹਾਂ। ਤੂੰ ਪੂਰੇ ਖਿੜੇ ਹੋਏ ਫੁੱਲਾਂ ਨਾਲ ਲੱਦੀ ਹੋਈ ਹੈਂ ਤੇ ਹਰੇ ਰੁੱਖਾਂ ਨਾਲ ਬਹੁਤ ਸ਼ੋਭਾ ਦੇ ਰਹੀ ਹੈ। ਤੇਰੀ ਮੁਸਕਾਨ ਤੇ ਬਾਣੀ ਸਾਨੂੰ ਮਿਠਾਸ ਤੇ ਸੁੱਖ ਵਰਦਾਨ ਕਰਦੀ ਹੈ। ਹੇ ਮਾਤਾ, ਤੈਨੂੰ ਵਾਰ-ਵਾਰ ਪ੍ਰਣਾਮ ਕਰਦੇ ਹਾਂ

ਹੇ ਮਾਤ-ਭੂਮੀ! ਤੈਨੂੰ ਪ੍ਰਣਾਮ ਹੈ

ਤੂੰ ਸੱਤ ਕਰੋੜ ਲੋਕਾਂ ਦੀ ਮਿੱਠੀ ਬਾਣੀ, ਪਰੰਤੂ ਜ਼ੋਰਦਾਰ ਗੂੰਜ ਹੈ। ਚੌਦਾਂ ਕਰੋੜ ਭੁਜਾਵਾਂ ਵਿਚ ਤੇਜ਼ ਤਲਵਾਰਾਂ ਧਾਰਨ ਕਰਨ ਵਾਲੀ ਮਾਂ! ਤੂੰ ਅਸਲਾ(ਔਰਤ) ਦਾ ਬਲ ਹੈਂ। ਅਨੇਕ ਸ਼ਕਤੀਆਂ ਧਾਰਨ ਕਰਨ ਵਾਲੀ, ਦੁਸ਼ਮਣਾਂ ਦੇ ਦਲ ਨਸ਼ਟ ਕਰਨ ਵਾਲੀ, ਸਭ ਦਾ ਉਦਾਰ ਕਰਨ ਵਾਲੀ ਮਾਂ! ਤੈਨੂੰ ਨਮਸਕਾਰ ਹੈ।

ਤੂੰ ਹੀ ਵਿੱਦਿਆ, ਗਿਆਨ ਤੇ ਧਰਮ (ਫਰਜ਼) ਹੈਂ। ਤੂੰ ਹੀ ਦਿਲ ਤੇ ਮਨ ਹੈਂ। ਇਸ ਵਿੱਚ ਛੁਪਿਆ ਰਹੱਸ ਵੀ ਤੂੰ ਹੀ ਹੈਂ। ਸਰੀਰਾਂ ਵਿੱਚ ਵਸੇ ਹੋਏ ਪ੍ਰਾਣ ਤੂੰ ਹੀ ਹੈਂ। ਤੂੰ ਹੀ ਜਾਨ ਹੈਂ। ਭੁਜਾਵਾਂ ਵਿਚ ਤੇਰੀ ਹੀ ਸ਼ਕਤੀ ਦਾ ਪ੍ਰਵਾਹ ਹੈ। ਸਾਡੇ ਮਨਾਂ ਵਿੱਚ ਤੇਰੀ ਹੀ ਭਗਤੀ ਸਮਾਈ ਹੋਈ ਹੈ। ਮੰਦਰਾਂ ਵਿੱਚ ਤੇਰੀ ਹੀ ਸੂਰਤ ਹੈ।

ਤੂੰ ਹੀ ਖੜਗ ਜਿਹੇ ਅਨੇਕ ਸ਼ਸਤਰ ਧਾਰਨ ਕਰਨ ਵਾਲੀ ਦੁਰਗਾ ਹੈਂ। ਕਮਲ-ਫੁੱਲ ਤੇ ਬਿਰਾਜਮਾਨ ਲਕਸ਼ਮੀ ਤੇਰਾ ਹੀ ਰੂਪ ਹੈ। ਸਰਸਵਤੀ ਦੇ ਰੂਪ ਵਿੱਚ ਤੂੰ ਹੀ ਬਾਣੀ ਤੇ ਵਿੱਦਿਆ ਪ੍ਰਦਾਨ ਕਰਨ ਵਾਲੀ ਹੈਂ। ਧਨ-ਦੌਲਤ, ਪਵਿੱਤਰਤਾ ਤੇ ਅਸੀਮ ਖੁਸ਼ਹਾਲੀ ਦੀ ਪ੍ਰਤੀਕ ਮਾਂ! ਤੂੰ ਸੁੰਦਰ ਮਿੱਠੇ ਫਲਾਂ ਅਤੇ ਸਵੱਛ ਜਲ ਦਾ ਭੰਡਾਰ ਹੈਂ। ਤੈਨੂੰ ਨਮਸਕਾਰ ਹੈ।

ਤੂੰ ਹਰੀ ਭਰੀ ਬਨਸਪਤੀ, ਸਰਲਤਾ, ਸਹਿਣਸ਼ੀਲਤਾ ਦਾ ਪ੍ਰਤੀਕ, ਸਭ ਦਾ ਪਾਲਣ ਪੋਸ਼ਣ ਕਰਨ ਵਾਲੀ, ਮੁਸਕਰਾਹਟਾਂ ਤੇ ਖੁਸ਼ੀਆਂ ਨਾਲ ਸਜੀ ਹੋਈ ਪਰਉਪਕਾਰੀ ਧਰਤੀ ਮਾਂ ਹੈਂ। ਤੈਨੂੰ ਪ੍ਰਣਾਮ ਹੈ।)

ਹੁਣ ਇਸ ਗੀਤ ਵਿਚੋਂ ਦੋ ਗੱਲਾਂ ਸਾਫ ਹਨ-ਪਹਿਲੀ ਇਹ ਕਿ ਇਹ ਗੀਤ ਸਮੁੱਚੇ ਭਾਰਤ ਦੇਸ਼ ਲਈ ਨਹੀਂ ਲਿਖਿਆ ਗਿਆ। ਇਸ ਵਿੱਚ ਸੱਤ ਕਰੋੜ (ਸਪਤਕੋਟੀਕੰਠ) ਆਬਾਦੀ ਦੀ ਗੱਲ ਕੀਤੀ

ਗਈ ਹੈ। ਇਹ ਆਬਾਦੀ ਦੀ ਗਿਣਤੀ ਉਦੋਂ ਦੇ ਬੰਗਾਲ ਸੂਬੇ ਦੀ ਸੀ। ਹੁਣ ਵਾਲੇ ਬਿਹਾਰ ਅਤੇ ਉੜੀਸਾ ਵੀ ਉਦੋਂ ਬੰਗਾਲ ਵਿਚ ਸ਼ਾਮਲ ਸਨ। ਦੂਸਰੀ ਇਹ ਕਿ ਇਸ ਵਿਚ ਸਪਸ਼ਟ ਤੌਰ 'ਤੇ ਦਸ-ਭੁਜਾਂ ਵਾਲੀ ਦੁਰਗਾ, ਲਕਸ਼ਮੀ ਅਤੇ ਸਰਸਵਤੀ ਆਦਿ ਦੀ ਨੂੰ ਰਾਸ਼ਟਰ ਸਰੂਪ ਵਜੋਂ ਪੇਸ਼ ਕਰਕੇ ਉਸ ਨੂੰ ਧਿਆਉਣ ਦੀ ਪ੍ਰੇਰਨਾ ਹੈ। ਸਿਰਫ ਬੰਗਾਲ-ਭਗਤੀ ਵਾਲਾ ਹੋਣ ਕਰਕੇ ਹੀ ਅਰਬਿੰਦ ਘੋਸ਼ ਨੇ ਇਸ ਨੂੰ ਅੰਗਰੇਜ਼ੀ 'ਚ 'ਬੰਗਾਲ ਦਾ ਕੌਮੀ ਗੀਤ' ਸਿਰਲੇਖ ਹੇਠ ਅਨੁਵਾਦ ਕੀਤਾ।

'ਬੰਗਾਲ ਦੇ ਕੌਮੀ ਗੀਤ' ਬਣਨ ਦਾ ਵੀ ਵਿਸ਼ੇਸ਼ ਕਾਰਨ ਹੈ। ਉਹ ਇਸ ਤਰ੍ਹਾਂ ਹੈ ਕਿ 1905 ਵਿਚ ਲਾਰਡ ਕਰਜ਼ਨ ਨੇ ਬੰਗਾਲ ਨੂੰ ਦੋ ਹਿੱਸਿਆਂ-ਪੱਛਮੀ ਬੰਗਾਲ ਅਤੇ ਪੂਰਬੀ ਬੰਗਾਲ- ਵਿਚ ਵੰਡਣ ਦਾ ਫੈਸਲਾ ਕੀਤਾ। ਉਦੋਂ ਦੇ ਸਾਂਝੇ ਬੰਗਾਲ ਵਿਚ ਬ੍ਰਾਹਮਣ ਅਤੇ ਕਾਇਸਥ ਜਾਤੀ ਦੇ ਲੋਕ ਸਰਕਾਰੀ ਨੌਕਰੀਆਂ 'ਤੇ ਭਾਰੂ ਸਨ। ਪਰ ਪੂਰਬੀ ਬੰਗਾਲ (ਅਸਾਮ ਨੂੰ ਮਿਲਾਕੇ) ਮੁਸਲਮਾਨਾਂ ਦੀ ਬਹੁ-ਗਿਣਤੀ ਵਾਲਾ ਪ੍ਰਾਂਤ ਬਣ ਜਾਣਾ ਸੀ ਜਿਸ ਕਰਕੇ ਇਨ੍ਹਾਂ ਭੱਦਰ ਲੋਕਾਂ ਨੂੰ ਇਹ ਡਰ ਪੈਦਾ ਹੋ ਗਿਆ ਕਿ ਉਨ੍ਹਾਂ ਦੀਆਂ ਸਰਕਾਰੀ ਨੌਕਰੀਆਂ ਨੂੰ ਖਤਰਾ ਖੜ੍ਹਾ ਹੋ ਜਾਵੇਗਾ। ਸੋ ਬੰਗਾਲ ਦੀ ਇਹ ਵੰਡ ਇਨ੍ਹਾਂ ਨੂੰ ਖਟਕੀ। ਇਸ ਲਈ ਇਸ ਵੰਡ ਵਿਰੁੱਧ ਲਹਿਰ ਚਲਾਈ ਗਈ। ਲੀਡਰਾਂ ਵਿਚ ਟੈਗੋਰ ਵੀ ਸੀ। 'ਮਾਤਰਮ' ਪਹਿਲਾਂ ਵਾਲੇ ਬੰਗਾਲ ਦੀ ਏਕਤਾ ਦੇ ਪ੍ਰਤੀਕ ਵਜੋਂ ਵਰਤਿਆ ਗਿਆ। ਇਸ ਤਰ੍ਹਾਂ ਨਾਲ 'ਬੰਦੇ ਮਾਤਰਮ' ਦੀ ਵਰਤੋਂ ਬੰਗਾਲ ਦੀ ਵੰਡ ਵਿਰੁੱਧ ਬੰਗਾਲੀ ਕੌਮੀਵਾਦ ਨੂੰ ਉਭਾਰਨ ਅਤੇ ਉਤੇਜਿਤ ਕਰਨ ਲਈ ਕੀਤੀ ਗਈ। ਇਸ ਤੋਂ ਸਾਫ ਹੈ ਕਿ 'ਬੰਦੇ ਮਾਤਰਮ' ਕੌਮੀ ਭਾਵਨਾਵਾਂ ਜਾਂ ਅੰਗਰੇਜ਼-ਵਿਰੋਧ ਦੀ ਥਾਂ ਭੱਦਰ ਲੋਕਾਂ ਵੱਲੋਂ ਨੌਕਰੀਆਂ ਬਚਾਉਣ ਲਈ ਪ੍ਰਚਾਰਿਆ ਗਿਆ।

ਸੋ ਸਿੱਟਾ ਇਹ ਕਿ 'ਬੰਦੇ ਮਾਤਰਮ' ਨਾ ਤਾਂ ਕੌਮੀ ਗੀਤ ਵਜੋਂ ਲਿਖਿਆ ਗਿਆ, ਨਾ ਪ੍ਰਚਾਰਿਆ ਗਿਆ ਸੀ ਅਤੇ ਨਾ ਹੀ ਇਹ ਕੌਮੀ ਗੀਤ ਹੈ। ਕੌਮੀ ਗੀਤ ਉਹ ਹੀ ਹੋ ਸਕਦਾ ਹੁੰਦਾ ਹੈ ਜਿਸ ਵਿਚ ਸਮੁੱਚੀ ਕੌਮ ਦੀਆਂ ਭਾਵਨਾਵਾਂ ਗੁੰਦੀਆਂ ਅਤੇ ਪ੍ਰਗਟ ਹੁੰਦੀਆਂ ਹੋਣ। ਇਸ ਗੀਤ ਵਿਚ ਅਜਿਹਾ ਕੁੱਝ ਵੀ ਨਹੀਂ ਹੈ।

**ਦੇਸ਼-ਪੱਧਰ 'ਤੇ ਸਥਾਪਤੀ:**

'ਬੰਦੇ ਮਾਤਰਮ' ਦਾ ਨਾਹਰਾ ਬੁਲੰਦ ਕਰਨ 'ਤੇ ਸਭ ਤੋਂ ਭੈੜਾ ਦਮਨ 1906 ਵਿਚ ਬਾਰੀਸਾਲ ਨਗਰ (ਹੁਣ ਬੰਗਲਾ ਦੇਸ਼ ਵਿਚ) ਵਿਚ ਕੀਤਾ ਗਿਆ ਜਿੱਥੇ ਕਿ ਕਾਂਗਰਸ ਸੂਬਾਈ ਇਜਲਾਸ ਦੇ ਖਤਮ ਹੋਣ 'ਤੇ ਜਨਤਾ ਨੇ 'ਬੰਦੇ ਮਾਤਰਮ' ਦਾ ਨਾਹਰਾ ਲਾਇਆ। ਉੱਥੋਂ ਦੀ ਪੁਲਿਸ ਨੇ ਲੋਕਾਂ ਨੂੰ ਇੰਨਾ ਕੁੱਟਿਆ ਕਿ ਸੈਂਕੜੇ ਲੋਕ ਗੰਭੀਰ ਜ਼ਖਮੀ ਹੋ ਗਏ। ਬਾਰੀਸਾਲ ਵਿਚ ਕੀਤੇ ਗਏ ਇਸ ਅਣਮਨੁੱਖੀ ਦਮਨ ਦੀ ਖਬਰ ਨੇ ਬੰਗਾਲ ਸਮੇਤ ਪੂਰੇ ਦੇਸ਼ ਵਿਚ ਹੰਗਾਮਾ ਖੜਾ ਕਰ ਦਿੱਤਾ। ਕਲਕਤੇ ਤੋਂ ਨਿਕਲਦੇ 'ਦੈਨਿਕ ਬੰਗਾਲੀ' ਦੇ 23 ਮਈ 1906 ਦੇ ਅੰਕ ਵਿਚ ਖਬਰ ਛਪੀ ਕਿ 'ਹਿੰਦੂਆਂ ਅਤੇ ਮੁਸਲਮਾਨਾਂ ਦਾ ਇੱਕ ਬੇਮਿਸਾਲ ਵਿਸ਼ਾਲ ਜਲੂਸ ਕੌਮੀ ਗੀਤ ਗਾਉਂਦੇ ਹੋਏ ਅਤੇ ਜ਼ੋਰਦਾਰ **ਤਰੀਕੇ ਨਾਲ 'ਬੰਦੇ ਮਾਤਰਮ' ਅਤੇ 'ਅੱਲਾ-ਹੂ ਅਕਬਰ' ਦੇ ਨਾਹਰੇ ਮਾਰਦੇ ਹੋਏ ਸ਼ਹਿਰ ਦੀਆਂ ਮੁੱਖ ਸੜਕਾਂ ਵਿਚੋਂ ਦੀ ਗੁਜ਼ਰਿਆ।** ਇਸ ਵਿਚ ਹਿੰਦੂ ਤੇ ਮੁਸਲਮਾਨ ਦੋਨਾਂ ਨੇ ਹੀ 'ਬੰਦੇ ਮਾਤਰਮ' ਲਿਖੇ ਹੋਏ ਝੰਡੇ ਭੀ ਉਠਾਏ ਹੋਏ ਸਨ।

ਇਸ ਤੋਂ ਇਲਾਵਾ ਇਸ ਦੇ ਦੇਸ਼ ਪੱਧਰੀ ਫੈਲ ਜਾਣ ਦੇ ਹੋਰ ਵੀ ਕਾਰਨ ਹਨ। ਜਦੋਂ ਬੰਗਾਲ-ਵੰਡ ਨਾ ਕਰਨ ਦਾ ਅੰਗਰੇਜ਼ਾਂ ਨੇ ਐਲਾਨ ਕੀਤਾ ਤਾਂ ਕਾਂਗਰਸ ਨੇ ਇਸ ਨੂੰ ਜਿੱਤ ਵਜੋਂ ਪੇਸ਼ ਕੀਤਾ। ਬੰਗਾਲ-ਵੰਡ ਵਿਰੁੱਧ ਉੱਠੀ ਲਹਿਰ ਵਿਚ ਲੱਗਿਆ 'ਬੰਦੇ ਮਾਤਰਮ' ਦਾ ਨਾਹਰਾ ਅਤੇ ਗੀਤ ਕਾਂਗਰਸ ਦੀਆਂ ਸਭਾਵਾਂ ਵਿਚ ਬਕਾਇਦਾ ਰੂਪ ਵਿਚ ਪੇਸ਼ ਕੀਤਾ ਜਾਣ ਲੱਗਿਆ। 1930 ਦੇ ਦਹਾਕੇ ਤੱਕ ਇਹ 'ਬੰਦੇ ਮਾਤਰਮ' ਸਾਰੇ ਦੇਸ਼ ਵਿਚ ਗਾਇਆ ਜਾਣ ਲੱਗਾ। ਇੱਥੇ ਇਹ ਜ਼ਿਕਰ ਕਰਨਾ ਯੋਗ ਰਹੇਗਾ ਇਹ ਉਹੀ ਸਮਾਂ ਹੈ ਜਦੋਂ ਅਜ਼ਾਦੀ ਦੀ ਲਹਿਰ ਨੂੰ ਹਿੰਦੂਆਂ ਅਤੇ ਮੁਸਲਮਾਨਾਂ ਦੇ ਦੋ ਧੜਿਆਂ ਵਿਚ ਵੰਡਣ ਦਾ ਕੁਚੱਕਰ ਜ਼ੋਰਦਾਰ ਢੰਗ ਨਾਲ ਚਲ ਰਿਹਾ ਸੀ। 1925 ਵਿਚ ਸਾਵਰਕਾਰ ਦੀ ਕਿਤਾਬ 'ਹਿੰਦੂਤਵ' ਆ ਚੁੱਕੀ ਸੀ। ਆਰ.ਐਸ.ਐਸ. ਦੀ ਸਥਾਪਨਾ ਹੋ ਚੁੱਕੀ ਸੀ ਅਤੇ 1933 ਵਿਚ ਚੌਧਰੀ ਰਹਿਮਤ ਅਲੀ ਨੇ ਕੈਂਬਰਿਜ਼ ਯੂਨੀਵਰਸਿਟੀ ਵਿਚ ਪੜ੍ਹਦੇ ਹੋਏ ਨੇ ਇਸਲਾਮੀ ਭਾਈਚਾਰੇ ਲਈ ਇੱਕ ਅਲੈਹਦਾ ਦੇਸ਼ ਦੀ ਮੰਗ ਦਾ ਦਸਤਾਵੇਜ਼ ਪੇਸ਼ ਕਰ ਦਿੱਤਾ ਸੀ। ਭਾਵ ਇਹ ਕਿ ਦੇਸ਼ ਅੰਦਰ ਹਿੰਦੂ-ਮੁਸਲਮਾਨ ਫਿਰਕਿਆਂ 'ਚ ਆਪਸੀ ਵਿਰੋਧ ਸਾਹਮਣੇ ਆਉਣ ਲੱਗ ਪਿਆ ਸੀ।

ਇਹ ਵਿਰੋਧ ਅੱਗੇ ਵਧਕੇ ਦੰਗਿਆ ਦਾ ਰੂਪ ਧਾਰ ਗਿਆ। 1924 ਵਿਚ ਕੋਹਾਟ ਦੇ ਸਥਾਨ ਤੇ ਬਹੁਤ ਹੀ ਦਰਦ-ਵਿੰਨੇ ਤੇ ਘਿਣਾਉਣੇ ਹਿੰਦੂ-ਮੁਸਲਮਾਨ ਦੰਗੇ ਹੋਏ। ਇਨ੍ਹਾਂ ਦੰਗਿਆਂ ਬਾਰੇ ਭਗਤ ਸਿੰਘ ਨੇ ਲਿਖਿਆ-'ਕੋਈ ਵਿਰਲਾ ਹੀ ਹਿੰਦੂ, ਮੁਸਲਮਾਨ ਜਾਂ ਸਿੱਖ ਹੁੰਦਾ ਹੈ ਜਿਹੜਾ ਆਪਣਾ ਦਿਮਾਗ ਠੰਡਾ ਰਖਦਾ ਹੈ, ਬਾਕੀ ਸਭ ਦੇ ਸਭ...ਆਪਣੇ ਨਾਮ-ਧਰੀਕ ਧਰਮ ਦਾ ਰੋਹਬ ਕਾਇਮ ਰੱਖਣ ਲਈ ਡੰਡੇ-ਸੋਟੇ, ਤਲਵਾਰਾਂ, ਛਵੀਆਂ ਹੱਥ ਵਿਚ ਫੜ ਲੈਂਦੇ ਹਨ ਤੇ ਆਪਸ 'ਚ ਹੀ ਸਿਰ ਪਾੜ ਪਾੜ ਕੇ ਮਰ ਜਾਂਦੇ ਹਨ।" ਅਤੇ ਅੱਗੇ, ਅਖੌਤੀ ਲੀਡਰਾਂ ਬਾਰੇ ਉਨ੍ਹਾਂ ਲਿਖਿਆ:

"...ਲੀਡਰਾਂ...ਜਿਨ੍ਹਾਂ ਨੇ ਹਿੰਦੋਸਤਾਨ ਨੂੰ ਆਜ਼ਾਦ ਕਰਾਉਣ ਦਾ ਭਾਰ ਆਪਣੇ ਸਿਰ 'ਤੇ ਚੁੱਕਿਆ ਹੋਇਆ ਸੀ ਤੇ ਜਿਹੜੇ 'ਸਾਂਝੀ ਕੌਮੀਅਤ' ਤੇ 'ਸਵਰਾਜ ਸਵਰਾਜ' ਦੇ ਦੰਮਗਜੇ ਮਾਰਦੇ ਨਹੀਂ ਸਨ ਥੱਕਦੇ, ਉਹੋ...ਧਰਮ-ਵਾਰ ਵਹਿਣ ਵਿਚ ਹੀ ਵਹਿ ਗਏ ਹਨ।..."

ਅਜਿਹੇ ਫਿਰਕੂ ਮਾਹੌਲ ਅੰਦਰ ਕਾਂਗਰਸ ਵਿਚ ਜਿਹੜੇ ਹਿੰਦੂਵਾਦੀ ਤੱਤ ਸਨ ਉਨ੍ਹਾਂ ਨੇ 'ਬੰਦੇ ਮਾਤਰਮ' ਦਾ ਪੂਰਾ ਗੀਤ ਗਾਉਣ ਤੇ ਪ੍ਰਵਾਨ ਕਰਨ ਦੀ ਜ਼ੋਰਦਾਰ ਵਕਾਲਤ ਸ਼ੁਰੂ ਕਰ ਦਿੱਤੀ। ਇਨ੍ਹਾਂ ਤੱਤਾਂ ਨੇ 'ਬੰਦੇ ਮਾਤਰਮ' ਨੂੰ, ਜਿਸ ਵਿਚ ਦੁਰਗਾ ਅਤੇ ਲਕਸ਼ਮੀ ਦੀ ਉਸਤਤੀ ਸੀ, ਪੂਰੇ ਤੌਰ 'ਤੇ ਅਪਣਾਉਣ ਦੀ ਵਕਾਲਤ ਸ਼ੁਰੂ ਕਰ ਦਿੱਤੀ। ਓਧਰ ਮੁਸਲਮਾਨ ਭਾਈਚਾਰੇ ਵਾਲੇ ਕਾਂਗਰਸੀ ਲੀਡਰਾਂ ਵੱਲੋਂ ਇਸ ਗੀਤ ਦਾ ਵਿਰੋਧ ਸ਼ੁਰੂ ਹੋ ਗਿਆ। ਜਦੋਂ ਇਹ ਗੀਤ ਗਾਇਆ ਗਿਆ ਤਾਂ 1923 ਵਿਚ ਪ੍ਰਧਾਨ ਹੋਣ ਦੇ ਬਾਵਜੂਦ ਕਾਂਗਰਸੀ ਮੰਚ ਤੋਂ ਮੌਲਾਨਾ ਮੁਹੰਮਦ ਅਲੀ ਇਹ ਕਹਿੰਦਿਆਂ ਉੱਠ ਕੇ ਚਲਾ ਗਿਆ ਕਿ ਮੁਸਲਿਮ ਅੱਲ੍ਹਾ ਤੋਂ ਸਿਵਾਏ ਕਿਸੇ ਅੱਗੇ ਪ੍ਰਾਰਥਨਾ ਲਈ ਨਹੀਂ ਝੁਕ ਸਕਦੇ।

ਮੁਕਦੀ ਗੱਲ, ਬੰਗਾਲ ਦੀ ਵੰਡ ਵਿਰੁੱਧ ਇਸ ਗੀਤ ਦੀ ਨਾਹਰੇ ਵਜੋਂ ਵਰਤੋਂ ਅਤੇ ਇਹ ਵੰਡ ਰੁਕ ਜਾਣ 'ਤੇ ਕਾਂਗਰਸ ਵੱਲੋਂ ਇਸ ਨੂੰ ਜਿੱਤ ਦੀ ਖੁਸ਼ੀ 'ਚ ਗਾਏ ਜਾਣ ਅਤੇ ਬਾਅਦ ਵਿਚ ਫਿਰਕੂ



ਤੱਤਾਂ ਵੱਲੋਂ ਫਿਰਕੂ ਮਾਹੌਲ ਨੂੰ ਹਵਾ ਦੇਣ ਕਰਕੇ ਇਹ 'ਬੰਦੇ ਮਾਤਰਮ' ਗੀਤ ਅਤੇ ਨਾਹਰਾ ਦੇਸ਼ ਭਰ ਦੇ ਸਿਆਸੀ ਮੰਚ 'ਤੇ ਆ ਗਿਆ।

**ਬੰਦੇ-ਮਾਤਰਮ ਦਾ ਵਿਰੋਧ:**

ਪਹਿਲਾਂ ਬਿਆਨ ਕੀਤੇ ਜਾ ਚੁੱਕੇ ਫਿਰਕੂ ਮਾਹੌਲ ਦੇ ਕਾਰਨ ਗੀਤ ਨੂੰ ਪੂਰਨ ਤੌਰ 'ਤੇ ਗਾਉਣ ਲਈ ਗੰਭੀਰ ਸਵਾਲ ਉੱਠਣੇ ਸ਼ੁਰੂ ਹੋ ਗਏ। ਇਹ ਸਵਾਲ ਕੇਵਲ ਮੁਸਲਿਮਾਂ ਵੱਲੋਂ ਹੀ ਨਹੀਂ ਬਲਕਿ ਹੋਰਨਾਂ ਹਲਕਿਆਂ ਵੱਲੋਂ ਵੀ ਉੱਠਣਾ ਸ਼ੁਰੂ ਹੋ ਗਿਆ। ਦੇਸ਼-ਭਗਤੀ ਨੂੰ ਹਿੰਦੂ ਪ੍ਰਤੀਕਾਂ ਵਿਚ ਬਦਲ ਦੇਣ 'ਤੇ ਵਿਰੋਧ ਜਤਾਇਆ ਜਾਣ ਲੱਗਾ। ਰਬਿੰਦਰ ਨਾਥ ਟੈਗੋਰ ਨੇ ਸੁਭਾਸ਼ ਚੰਦਰ ਬੋਸ ਨੂੰ ਇੱਕ ਖਤ ਵਿਚ ਲਿਖਿਆ ਕਿ ਮੁਸਲਮਾਨ ਚਾਹੇ ਕਿੰਨੇ ਵੀ ਦੇਸ਼-ਭਗਤ ਹੋਣ, ਉਨ੍ਹਾਂ ਤੋਂ ਇਹ ਉਮੀਦ ਨਹੀਂ ਰੱਖੀ ਜਾਣੀ ਚਾਹੀਦੀ ਕਿ ਉਹ ਦੁਰਗਾ ਨੂੰ ਰਾਸ਼ਟਰ ਦੇ ਰੂਪ ਵਜੋਂ ਸਵੀਕਾਰ ਕਰਨ। ਉਸਨੇ ਲਿਖਿਆ, "ਬੰਦੇ ਮਾਤਰਮ, ਦੇਵੀ ਦੁਰਗਾ ਦਾ ਇੱਕ ਭਜਨ ਹੈ: ਇਹ ਇਨ੍ਹਾਂ ਸਪਸ਼ਟ ਹੈ ਕਿ ਇਸ 'ਤੇ ਕੋਈ ਤਰਕ-ਵਿਤਰਕ ਨਹੀਂ ਹੋ ਸਕਦਾ। ਨਿਸ਼ਚੇ ਹੀ, ਅਖੀਰ ਵਿਚ ਬੰਕਿਮ, ਦੁਰਗਾ ਨੂੰ ਬੰਗਾਲ ਨਾਲ ਅਟੁੱਟ ਤੌਰ 'ਤੇ ਜੋੜਦਾ ਹੈ। ਪ੍ਰੰਤੂ ਕਿਸੇ ਵੀ ਮੁਸਲਮਾਨ ਤੋਂ 'ਸਵਦੇਸ਼' ਵਜੋਂ ਦਸ-ਭੁਜਾਵਾਂ ਵਾਲੀ ਦੇਵੀ ਨੂੰ ਦੇਸ਼-ਭਗਤੀ ਵਜੋਂ ਪੂਜਾ ਕਰਨ ਦੀ ਉਮੀਦ ਨਹੀਂ ਕੀਤੀ ਜਾ ਸਕਦੀ...ਨਾਲੇ 'ਅਨੰਦ ਮੱਠ' ਇਕ ਸਾਹਿਤਕ ਕਿਰਤ ਹੈ ਤੇ ਇਹ ਗੀਤ ਇਸ ਵਿਚ ਹੀ ਢੁੱਕਵਾਂ ਹੈ। ਪ੍ਰੰਤੂ ਪਾਰਲੀਮੈਂਟ ਸਾਰੇ ਧਾਰਮਿਕ ਗਰੁੱਪਾਂ ਨੂੰ ਜੋੜਦੀ ਇੱਕ ਜਗ੍ਹਾ ਹੈ, ਅਤੇ ਉੱਥੇ ਇਹ ਗੀਤ ਢੁਕਵਾਂ ਨਹੀਂ ਹੈ...।" ਇਸ ਗੀਤ ਦੇ ਵਿਵਾਦ ਨੂੰ ਹੱਲ ਕਰਨ ਲਈ ਜਵਾਹਰ ਲਾਲ (ਉਸ ਵੇਲੇ ਕਾਂਗਰਸ ਪ੍ਰਧਾਨ), ਗਾਂਧੀ, ਅਬਦੁਲ ਕਲਾਮ ਅਜ਼ਾਦ, ਸੁਭਾਸ਼ ਚੰਦਰ ਬੋਸ ਅਤੇ ਨਰੇਂਦਰਾ ਦੇਵ ਦੀ ਕਮੇਟੀ ਬਣਾਈ ਗਈ। ਟੈਗੋਰ ਨੂੰ ਇਸਦਾ ਸਲਾਹਕਾਰ ਬਣਾਇਆ ਗਿਆ। ਇਸ ਕਮੇਟੀ ਨੇ ਗੀਤ ਦੇ ਪਹਿਲੇ ਪਹਿਰੇ ਗਾਏ ਜਾਣ ਦੀ ਸਿਫਾਰਸ਼ ਹੀ ਕੀਤੀ। ਬਾਅਦ ਦੇ ਪਹਿਰੇ ਧਰਮ-ਵਿਸ਼ੇਸ਼ ਨਾਲ ਜੁੜੇ ਹੋਣ ਕਾਰਨ ਨਾ ਗਏ ਜਾਣ ਦੀ ਸਿਫਾਰਸ਼ ਕੀਤੀ।

ਇਸ ਗੀਤ ਦੇ ਇਕ ਹੋਰ ਪਹਿਲੂ ਨੂੰ ਲੈ ਕੇ ਵੀ ਵਿਰੋਧ ਹੁੰਦਾ ਰਿਹਾ। ਉਹ ਇਹ ਕਿ ਇਹ ਗੀਤ ਬੰਕਿਮ ਦੇ ਨਾਵਲ 'ਆਨੰਦ ਮੱਠ' ਵਿਚ ਵਿਸ਼ਣੂ ਭਗਤ ਸੰਨਿਆਸੀ ਵਿਦਰੋਹੀਆਂ (ਸੰਤਾਨ ਸੈਨਾ) ਦਾ ਯੁੱਧ ਗੀਤ ਸੀ। ਇਸ ਗੀਤ ਵਿਚ ਸੰਨਿਆਸੀ ਸੈਨਾ ਨੇ ਆਮ ਮੁਸਲਮਾਨਾਂ ਉੱਪਰ ਜਿਹੜੇ ਅਤਿਆਚਾਰ ਢਾਏ ਉਸ ਨੂੰ ਸ਼ਾਬਾਸ਼ ਦੇ ਰੂਪ ਵਿਚ ਪੇਸ਼ ਕੀਤਾ ਗਿਆ ਸੀ। ਸਾਰਾ ਨਾਵਲ ਮੁਸਲਮਾਨਾਂ ਦੇ ਖਿਲਾਫ ਹੋਈ ਹਿੰਸਾਂ ਨੂੰ ਗੌਰਵ ਵਜੋਂ ਪੇਸ਼ ਕਰਦਾ ਹੈ।

ਇਸੇ ਤਰ੍ਹਾਂ ਇਹ 'ਬੰਦੇ ਮਾਤਰਮ' ਦੇਸ਼-ਪੱਧਰ 'ਤੇ ਫੈਲ ਗਿਆ ਪਰ ਇਹ ਤੱਥ ਧਿਆਨ ਵਿਚ ਰੱਖਿਆ ਜਾਣਾ ਚਾਹੀਦਾ ਹੈ ਕਿ ਇਹ ਗੀਤ ਨਾਲੋਂ ਵਧਕੇ ਇੱਕ ਨਾਹਰੇ ਦੇ ਤੌਰ 'ਤੇ ਫੈਲਿਆ। ਇਸਦਾ ਸਬੂਤ ਇਨਕਲਾਬੀਆਂ ਤੋਂ(ਜਿਨ੍ਹਾਂ ਦੀ ਚਰਚਾ ਭਗਤ ਦਾ ਰੋਲ ਉਪ-ਸਿਰਲੇਖ 'ਚ ਆਵੇਗੀ), ਤੋਂ ਇਲਾਵਾ ਅਜ਼ਾਦ ਹਿੰਦ ਫੌਜ ਤੋਂ ਵੀ ਮਿਲ ਜਾਂਦਾ ਹੈ। ਇਸ ਨੇ ਕੌਮੀ ਗੀਤ ਤਾਂ ਆਪਣਾ ਵੱਖਰਾ ਬਣਾਇਆ ਪਰ ਨਾਹਰਾ 'ਬੰਦੇ ਮਾਤਰਮ' ਲਗਾਉਂਦੀ ਰਹੀ। ਇੱਥ ਇਹ ਜੋੜ ਲੈਣਾ ਵੀ ਠੀਕ ਰਹੇਗਾ ਕਿ ਨਾਹਰੇ ਅਤੇ ਗੀਤ ਵਿਚ ਸਪਸ਼ਟ ਵਖਰੇਵਾਂ ਹੁੰਦਾ ਹੈ। ਜਦੋਂ ਅਸੀਂ 'ਮੁਰਦਾਬਾਦ' ਦਾ ਨਾਹਰਾ ਲਗਾਉਂਦੇ ਹਾਂ ਤਾਂ ਇਹ 'ਮੁਰਦਾਬਾਦ' ਗੀਤ ਨਹੀਂ ਬਣ ਜਾਂਦਾ।

**ਭਗਤ ਸਿੰਘ ਦਾ ਰੋਲ:**

ਆਪਾਂ ਦੇਖਿਆ ਕਿ 'ਬੰਦੇ ਮਾਤਰਮ' ਇੱਕ ਨਾਹਰੇ ਦੇ ਤੌਰ 'ਤੇ ਦੇਸ਼-ਪੱਧਰ 'ਤੇ ਫੈਲ ਗਿਆ। ਬੰਗਾਲ, ਕਿਉਂਕਿ ਉਦੋਂ ਦੇ ਇਨਕਲਾਬੀਆਂ(ਜਿਹੜੇ ਕਾਂਗਰਸ ਤੋਂ ਬਾਹਰ ਸਨ ਅਤੇ ਹਥਿਆਰਬੰਦ ਕ੍ਰਾਂਤੀ ਲਿਆਉਣੇ ਚਾਹੁੰਦੇ ਸਨ) ਦੀ ਅਗਵਾਈ ਕਰ ਰਿਹਾ ਸੀ। ਬੰਗਾਲ ਵਿਚ ਇਹ ਨਾਹਰਾ ਛਾਇਆ ਹੋਇਆ ਸੀ। ਜਿਸ ਕਰਕੇ ਪਹਿਲੋ-ਪਹਿਲ ਇਹ ਨਾਹਰਾ ਸਮੁੱਚੇ ਇਨਕਲਾਬੀਆਂ ਨੇ ਅਪਨਾਇਆ। ਪਰ ਇਸਦੇ ਅਪਨਾਉਣ ਦਾ ਆਧਾਰ ਕੀ ਸੀ?

ਉਹ ਇਹ ਕਿ ਉਦੋਂ ਦੇ ਇਨਕਲਾਬੀਆਂ ਵਿਚ ਵੀ ਧਾਰਮਿਕ ਰਹੱਸਵਾਦ ਭਾਰੂ ਸੀ। ਇਸ ਦੀ ਸਪਸ਼ਟ ਮਿਸਾਲ ਉੱਚ-ਕੋਟੀ ਦੇ ਵਿਦਵਾਨ ਅਤੇ ਸ਼ਹੀਦ ਪੰਡਿਤ ਰਾਮ ਪ੍ਰਸ਼ਾਦ ਬਿਸਮਿਲ ਦਾ ਵੇਦ ਮੰਤਰਾਂ ਦਾ ਉਚਾਰਨ ਕਰਦੇ ਹੋਏ ਅਤੇ ਅਸ਼ਫਾਕ ਉੱਲਾ ਖਾਂ ਦਾ ਆਪਣੀ ਬਗਲ 'ਚ ਕੁਰਾਨ ਪਾਕਿ ਲੈ ਕੇ ਫਾਂਸੀ ਤੇ ਹੱਸਦੇ ਹੱਸਦੇ ਝੂਲ ਜਾਣਾ ਹੈ, ਭਾਵੇਂ ਇਸ ਗੱਲ ਨਾਲ ਇਨ੍ਹਾਂ ਸ਼ਹੀਦਾਂ ਦੀ ਸ਼ਹਾਦਤ ਦੀ ਕਦਰ ਘਟਾ ਕੇ ਨਹੀਂ ਦੇਖੀ ਜਾਣੀ ਚਾਹੀਦੀ। ਪਹਿਲੇ ਕ੍ਰਾਂਤੀਕਾਰੀ ਲੋਕ ਪੁਲਿਸ ਦੇ ਤਸੀਹਿਆਂ ਦਾ ਸਾਹਮਣਾ ਕਰਨ ਅਤੇ ਮੌਤ ਮਗਰੋਂ ਆਤਮਾ ਦੇ ਅਮਰ ਹੋਣ ਬਾਰੇ ਸੋਚ ਕੇ ਨਿਧੀ-ਧਿਆਨ ਆਸਣ, ਪਦਮ ਆਸਣ ਲਗਾਈ ਗੀਤਾ ਦਾ ਪਾਠ ਕਰਦੇ ਨਜ਼ਰ ਆਉਂਦੇ। ਜਿਵੇਂ ਡਾ. ਰਾਧਾ ਕਰਿਸ਼ਨਨ ਨੇ ਲਿਖਿਆ ਹੈ ਕਿ "ਅਸੀਂ ਉਸ ਚੀਜ਼ ਨੂੰ ਨਹੀਂ ਪੂਜਦੇ ਜਿਸ ਨੂੰ ਅਸੀਂ ਸਮਝਦੇ ਹਾਂ, ਸਗੋਂ ਉਸ ਨੂੰ ਪੂਜਦੇ ਹਾਂ ਜੋ ਸਾਡੀ ਬੁੱਧੀ ਦੀਆਂ ਸ਼ਕਤੀਆਂ ਤੋਂ ਬਾਹਰੀ ਹੋਵੇ।" **ਬੁੱਧੀ ਤੋਂ ਬਾਹਰਾ ਜੋ ਰਹੱਸ ਹੁੰਦਾ ਹੈ, ਉਸਨੂੰ ਜਾਣਕੇ ਉਸ ਵਿਰੁੱਧ ਜੱਦੋ-ਜਹਿਦ ਕਰਨ ਦੀ ਥਾਂ ਝੁਕ ਕੇ ਪੂਜਾ ਕਰਨਾ ਹੀ ਰਹੱਸਵਾਦ ਦਾ ਸ਼ਿਕਾਰ ਹੋਣਾ ਹੈ।** ਉਸ ਜਥੇਬੰਦੀ ਅੰਦਰ ਵੀ ਅਜਿਹਾ ਮਾਹੌਲ ਭਾਰੂ ਸੀ ਜਿਸ ਵਿਚ ਭਗਤ ਸਿੰਘ ਸ਼ਾਮਲ ਸੀ। ਜਿਵੇਂ ਪਹਿਲਾਂ ਵਿਚਾਰਿਆ ਗਿਆ ਹੈ ਕਿ ਭਗਤ ਸਿੰਘ ਧਾਰਮਿਕ ਦੰਗਿਆਂ ਤੋਂ ਦੁਖੀ ਸਨ। ਇਸ ਤੋਂ ਇਲਾਵਾ ਉਨ੍ਹਾਂ ਲਈ ਆਪਣੀ ਜਥੇਬੰਦੀ ਅੰਦਰ ਰਹੱਸਵਾਦ ਭਾਰੂ ਹੋਣਾ ਵੀ ਚਿੰਤਾ ਦਾ ਵਿਸ਼ਾ ਬਣਿਆ। ਇਸ ਲਈ ਉਨ੍ਹਾਂ ਨੇ ਆਪਣੀ ਜਥੇਬੰਦੀ ਨੂੰ ਇਸ ਧਾਰਮਿਕ ਰਹੱਸ 'ਚੋਂ ਕੱਢਕੇ ਸਮਾਜ ਵੱਲ ਮੋੜਾ ਕਟਾਇਆ। ਉਨ੍ਹਾਂ ਨੇ 'ਵੰਦੇ ਮਾਤਰਮ' ਦੇ ਪੂਜਾ ਵਾਲੇ ਨਾਹਰੇ ਲਾ ਕੇ ਸ਼ਹੀਦ ਹੋ ਕੇ ਸਵਰਗ ਪ੍ਰਾਪਤ ਕਰਨ ਦੀ ਕਾਲਪਨਿਕ ਧਾਰਨਾ ਨੂੰ ਰੱਦ ਕੀਤਾ। ਇਸ ਦੀ ਥਾਂ ਹਕੀਕੀ ਸਮਾਜ ਵਿਚ ਆਪਣੇ ਸਰਗਰਮ ਰੋਲ ਰਾਹੀਂ ਇਨਕਲਾਬੀ ਤਬਦੀਲੀ ਲਿਆਉਣ ਲਈ ਦਿਸ਼ਾ ਤਹਿ ਕੀਤੀ। ਉਨ੍ਹਾਂ ਨੇ ਆਪਣੀ ਜਥੇਬੰਦੀ ਦਾ ਮਾਨਸਿਕ ਪੱਧਰ ਸਵਰਗ-ਪੱਖੀ (ਧਾਰਮਿਕ) ਤੋਂ ਮੋੜ ਕੇ ਸੰਸਾਰ-ਪੱਖੀ, ਸਮਾਜਿਕ ਬਣਾ ਦਿੱਤਾ। ਇਸ ਲਈ ਉਨ੍ਹਾਂ ਨੇ 'ਇਨਕਲਾਬ-ਜ਼ਿੰਦਾਬਾਦ' ਦਾ ਨਾਹਰਾ ਬੁਲੰਦ ਕੀਤਾ ਅਤੇ 'ਬੰਦੇ ਮਾਤਰਮ' ਦਾ ਨਾਹਰਾ ਪਿਛਾਂਹ ਧੱਕ ਦਿੱਤਾ। ਇੱਥੇ ਹੀ ਬੱਸ ਨਹੀਂ, ਉਨ੍ਹਾਂ ਨੇ ਸਮੁੱਚੇ ਧਰਮ ਦੇ ਰੋਲ ਨੂੰ ਹੀ ਪਿਛਾਖੜੀ ਕਰਾਰ ਦਿੰਦਿਆਂ ਲਿਖਿਆ-"**ਇਨ੍ਹਾਂ ਧਰਮਾਂ ਨੇ ਭਾਰਤਵਰਸ਼ ਦਾ ਬੇੜਾ ਗਰਕ ਕਰ ਰੱਖਿਆ ਹੈ।**" ਇਸ ਤਰ੍ਹਾਂ ਭਗਤ ਸਿੰਘ ਨੇ 'ਬੰਦੇ ਮਾਤਰਮ' ਗੀਤ ਨੂੰ ਅਤੇ ਨਾਹਰੇ ਨੂੰ ਪਿਛਾਂਹ ਧੱਕਿਆ।

ਪਰ ਇਸ ਲਈ ਕੋਈ ਬਦਲ ਵੀ ਤਾਂ ਦੇਣਾ ਜ਼ਰੂਰੀ ਸੀ। ਇਸ ਲਈ ਭਗਤ ਸਿੰਘ ਨੇ ਲੁੱਟ-ਰਹਿਤ, ਬਰਾਬਰੀ ਵਾਲਾ ਅਤੇ

ਧਰਮ-ਰਹਿਤ ਸਮਾਜ ਸਿਰਜਣ ਦਾ ਆਦਰਸ਼ ਪੇਸ਼ ਕੀਤਾ। ਪਰ ਕਿਉਂਕਿ ਉਦੋਂ ਵੀ (ਤੇ ਅੱਜ ਵੀ) ਸੰਸਾਰ ਪੱਧਰ 'ਤੇ ਸਰਮਾਏਦਾਰ ਜਮਾਤ, ਜਿਨ੍ਹਾਂ ਨੂੰ ਸਾਮਰਾਜਵਾਦੀ ਆਖਿਆ ਜਾਂਦਾ ਹੈ, ਆਪੋ-ਆਪਣੇ ਦੇਸ਼ ਦੇ ਕਿਰਤੀਆਂ ਅਤੇ ਦੂਸਰੇ ਦੇਸ਼ਾਂ ਦੀ ਲੁੱਟ ਕਰ ਰਹੀ ਸੀ, ਇਸ ਲਈ ਉਸਨੇ "ਸਾਮਰਾਜਵਾਦ-ਮੁਰਦਾਬਾਦ" ਦਾ ਨਾਹਰਾ ਪੇਸ਼ ਕੀਤਾ। ਇਸ ਆਦਰਸ਼ ਲਈ ਧਾਰਮਿਕ ਵੰਡੀਆਂ ਤੋਂ ਹਟਾਕੇ ਕਿਰਤੀਆਂ ਦੀ ਏਕਤਾ ਕਿਵੇਂ ਕਾਇਮ ਹੋਵੇ, ਇਸ ਸਵਾਲ ਦੇ ਜਵਾਬ ਵਿਚ ਉਨ੍ਹਾਂ ਨੇ ਰੂਸ ਦੇ ਕਿਰਤੀਆਂ ਦੀ ਮਿਸਾਲ ਦਿੰਦਿਆਂ ਕਿਹਾ ਉੱਥੇ ਉਨ੍ਹਾਂ ਨੇ ਕਿਵੇਂ ਕਿਰਤੀ ਜਮਾਤ ਦਾ ਏਕਾ ਕਰਕੇ ਆਪਣੀ ਸਰਦਾਰੀ ਵਾਲਾ ਰਾਜ ਕਾਇਮ ਕੀਤਾ ਹੈ ਅਤੇ ਉੱਥੇ ਹੁਣ ਫਿਰਕੂ ਦੰਗੇ ਵੀ ਨਹੀਂ ਹੁੰਦੇ। ਇਸ ਵਾਸਤੇ ਉਨ੍ਹਾਂ ਨੇ ਆਪਣਾ ਪ੍ਰਸਿੱਧ ਕਥਨ ਪੇਸ਼ ਕੀਤਾ-"ਸਮੁੱਚੇ ਲੋਕਾਂ ਨੂੰ ਆਪਸ ਵਿਚ ਲੜਨ ਤੋਂ ਰੋਕਣ ਲਈ ਜਮਾਤੀ ਜਾਗ੍ਰਿਤੀ ਦੀ ਲੋੜ ਹੈ। ਗਰੀਬਾਂ, ਕਿਰਤੀਆਂ ਤੇ ਕਿਸਾਨਾਂ ਨੂੰ ਸਾਫ ਸਮਝਾ ਦੇਣਾ ਚਾਹੀਦਾ ਹੈ ਕਿ ਤੁਹਾਡੇ ਅਸਲੀ ਦੁਸ਼ਮਣ ਸਰਮਾਏਦਾਰ ਹਨ, ਇਸ ਲਈ ਤੁਹਾਨੂੰ ਇਨ੍ਹਾਂ ਦੇ ਹੱਥ-ਕੰਡਿਆਂ ਤੋਂ ਬਚਕੇ ਰਹਿਣਾ ਚਾਹੀਦਾ ਹੈ....। ਸੰਸਾਰ ਦੇ ਸਾਰੇ ਗਰੀਬਾਂ ਨੂੰ, ਭਾਵੇਂ ਉਹ ਕਿਸੇ ਜਾਤ, ਨਸਲ, ਮਜ਼ਹਬ, ਕੌਮ ਦੇ ਹੋਣ, ਹੱਕ ਇੱਕੋ ਹੀ ਹਨ। ਤੁਹਾਡਾ ਭਲਾ ਇਸੇ ਵਿਚ ਹੈ ਕਿ ਤੁਸੀਂ ਧਰਮ, ਰੰਗ, ਨਸਲ ਅਤੇ ਕੌਮ ਅਤੇ ਮੁਲਕ ਦੇ ਭਿੰਨ-ਭੇਦ ਮਿਟਾ ਕੇ ਇਕੱਠੇ ਹੋ ਜਾਓ ਅਤੇ ਸਰਕਾਰ ਦੀ ਤਾਕਤ ਨੂੰ ਆਪਣੇ ਹੱਥ ਵਿਚ ਲੈਣ ਦਾ ਯਤਨ ਕਰੋ। ਇਨ੍ਹਾਂ ਯਤਨਾਂ ਨਾਲ ਤੁਹਾਡਾ ਕੋਈ ਹਰਜ਼ ਨਹੀਂ ਹੋਵੇਗਾ ਸਗੋਂ ਕਿਸੇ ਦਿਨ ਨੂੰ ਤੁਹਾਡੇ ਸੰਗਲ ਜ਼ਰੂਰ ਕੱਟ ਜਾਣਗੇ।"

ਸ਼ਹੀਦ ਭਗਤ ਸਿੰਘ ਦੁਆਰਾ ਪੇਸ਼ ਕੀਤੇ ਇਨ੍ਹਾਂ ਵਿਗਿਆਨਕ ਨਾਹਰਿਆਂ ਦੀ ਥਾਂ ਅੱਜ ਦੁਬਾਰਾ 'ਬੰਦੇ ਮਾਤਰਮ' ਜਿਹੇ ਗੀਤ ਜਾਂ ਨਾਹਰੇ ਸ਼ੁਰੂ ਕਰਨ ਦੇ ਕਿਹੜੇ ਮਨਸੂਬੇ ਹਨ, ਇਹ ਤਾਂ ਫੇਰ ਦੇਖਦੇ ਹਾਂ, ਪਹਿਲਾਂ ਇਨ੍ਹਾਂ ਦੇ ਹਾਮੀਆਂ ਵੱਲੋਂ ਦਿੱਤੀਆਂ ਜਾਂਦੀਆਂ ਦਲੀਲਾਂ ਦਾ ਦਮ ਪਰਖੀਏ।

ਸਭ ਤੋਂ ਪਹਿਲੀ ਇਹ ਦਲੀਲ ਦਿੱਤੀ ਜਾਂਦੀ ਹੈ ਕਿ ਇਸ ਗੀਤ ਨੇ ਦੇਸ਼-ਭਗਤੀ ਦੀਆਂ ਭਾਵਨਾਵਾਂ ਪੈਦਾ ਕੀਤੀਆਂ। ਇਸ ਦਲੀਲ ਦਾ ਵਜ਼ਨ ਤੋਲਣ ਲਈ ਇਤਿਹਾਸ ਵਿਚੋਂ ਇੱਕ ਮਿਸਾਲ ਲੈਂਦੇ ਹਾਂ। ਇਸ ਗੀਤ ਦੇ ਲਿਖਣ ਤੋਂ ਪਹਿਲਾਂ ਪੰਜਾਬ ਅੰਦਰ ਸਿੱਖ ਧਰਮ ਦੀ ਪੈਰੋਕਾਰ ਬਹੁਤ ਹੀ ਪ੍ਰਸਿੱਧ ਨਾਮਧਾਰੀ (ਕੂਕਾ) ਲਹਿਰ ਚੱਲੀ ਸੀ। ਇਹ ਲਹਿਰ ਗਊਆਂ ਮਾਰਨ ਵਾਲੇ ਬੁੱਚੜਾਂ ਨੂੰ ਮਾਰਨ ਤੋਂ ਸ਼ੁਰੂ ਹੋਈ। ਬਾਅਦ ਵਿਚ ਇਹ ਮੁਕੰਮਲ ਤੌਰ 'ਤੇ ਅੰਗਰੇਜ਼-ਵਿਰੋਧੀ ਲਹਿਰ ਬਣ ਗਈ। ਇਨ੍ਹਾਂ ਨੇ ਅੰਗਰੇਜ਼ੀ ਸਰਕਾਰ ਦੇ ਮੁਕਾਬਲੇ ਆਪਣੀ ਡਾਕ ਸੇਵਾ, ਵਿੱਦਿਆ ਅਤੇ ਸਵਦੇਸ਼ੀ ਪਹਿਨਣਾ ਆਦਿ ਸ਼ੁਰੂ ਕੀਤਾ। ਅੰਗਰੇਜ਼ਾਂ ਨੇ ਕਿੰਨੇ ਹੀ ਕੂਕਿਆਂ ਨੂੰ ਤੋਪਾਂ ਨਾਲ ਤੂੰਬਾ ਤੂੰਬਾ ਕਰਕੇ ਸ਼ਹੀਦ ਕਰ ਦਿੱਤਾ। ਹੁਣ ਦੇਖੋ ਇਸ ਲਹਿਰ ਵਿਚ ਇੱਕ ਨਾਹਰਾ ਸੀ- "ਮੜ੍ਹੀ ਮਸਾਣਾਂ ਢਾਇ ਕੇ, ਕਰ ਦਿਓ ਮੈਦਾਨਾ" ਅਤੇ ਇਹ ਮੜ੍ਹੀ-ਮਸਾਣਾਂ ਢਾਹੁੰਦੇ ਵੀ ਸਨ। ਕਹਿਣ ਤੋਂ ਭਾਵ ਕਿ ਇਸ ਲਹਿਰ ਨੇ ਦੇਸ਼-ਭਗਤੀ ਭਾਵਨਾਵਾਂ ਹੀ ਪੈਦਾ ਨਹੀਂ ਕੀਤੀਆਂ ਬਲਕਿ ਇਨ੍ਹਾਂ ਵਿਚੋਂ ਕਿੰਨੇ ਸੂਰਮੇ ਸ਼ਹੀਦ ਵੀ ਹੋਏ। ਹੁਣ ਜੇ ਕੋਈ ਕਹੇ ਕਿ ਉਨ੍ਹਾਂ ਦਾ ਇਹ ਨਾਹਰਾ, ਕੌਮੀ ਨਾਹਰਾ ਬਣਾਉਣਾ ਚਾਹੀਦਾ ਹੈ ਤਾਂ ਕੀ ਇਹ ਸੰਭਵ ਹੈ ਅਤੇ ਵਾਜ਼ਬ ਹੈ? ਨਹੀਂ, ਬਿਲਕੁਲ ਨਹੀਂ। ਸੋ ਇਸ ਭਾਵਨਾਵਾਂ ਵਾਲੀ ਦਲੀਲ ਵਿਚ ਕੋਈ ਦਮ ਨਹੀਂ ਹੈ।

ਨੰਬਰ ਦੋ, ਇਹ ਦਲੀਲ ਕਿ ਇਹ ਕਾਂਗਰਸ ਨੇ ਆਪਣੇ ਅਜਲਾਸਾਂ ਵਿਚ ਗਾਇਆ ਸੀ। ਇਸਦਾ ਤਰਕ-ਪੂਰਨ ਸਿੱਟਾ ਇਹ ਨਿਕਲ਼ਦਾ ਹੈ ਕਿ ਜਿਹੜੀ ਗੱਲ ਕਾਂਗਰਸ ਕਰਦੀ ਰਹੀ ਹੈ, ਉਹ ਕੌਮੀ ਭਾਵਨਾਵਾਂ ਵਾਲੀ ਰਹੀ ਹੈ। ਮਿਸਾਲ ਲਵੋ। ਸ਼ਹੀਦ ਊਧਮ ਸਿੰਘ ਨੇ ਓਡਵਾਇਰ ਨੂੰ ਲੰਡਨ 'ਚ ਉਡਾਇਆ ਤਾਂ ਕਾਂਗਰਸ ਨੇ ਮਤਾ ਪਾਸ ਕਰਕੇ ਕਿਹਾ ਕਿ ਉਨ੍ਹਾਂ ਦੀ 'ਕੌਮ' ਦਾ ਸਿਰ ਸ਼ਰਮ ਨਾਲ ਝੁਕ ਗਿਆ ਹੈ। ਕੀ ਇਸ ਨੂੰ 'ਕੌਮੀ ਭਾਵਨਾਵਾਂ' ਕਿਹਾ ਜਾ ਸਕਦਾ ਹੈ? ਕੀ ਸਾਡੀ ਹਿੰਦੁਸਤਾਨੀ ਕੌਮ ਨੂੰ ਊਧਮ ਸਿੰਘ 'ਤੇ ਫਖਰ ਕਰਨ ਦੀ ਥਾਂ ਉਸਨੂੰ ਘ੍ਰਿਣਾ ਕਰਨੀ ਚਾਹੀਦੀ ਹੈ? ਇਸ ਤੋਂ ਇਲਾਵਾ ਤੱਥ ਦੇ ਤੌਰ 'ਤੇ ਵੀ ਇਹ ਦਲੀਲ ਠੀਕ ਨਹੀਂ ਕਿਉਂਕਿ ਖੁਦ ਕਾਂਗਰਸੀ ਆਗੂਆਂ ਵੱਲੋਂ ਹੀ ਇਸਦਾ ਵਿਰੋਧ ਕਰਨ ਦੀ ਗੱਲ ਦੀ ਚਰਚਾ ਪਹਿਲਾਂ ਕੀਤੀ ਜਾ ਚੁੱਕੀ ਹੈ। ਪਰ ਇਹ ਸਾਰਾ ਕੁੱਝ ਪਾਸੇ ਵੀ ਰੱਖ ਦੇਈਏ ਤਾਂ ਵੀ ਕਾਂਗਰਸ ਵੱਲੋਂ ਗਾਉਣਾ ਕਿਸੇ ਗੀਤ ਦੇ ਕੌਮੀ ਹੋਣ ਦਾ ਕੋਈ ਪੈਮਾਨਾ ਨਹੀਂ ਹੈ। ਸੋ ਦੂਸਰੀ ਦਲੀਲ ਵੀ ਥੋਥੀ ਹੈ।

**ਇਸ ਤੋਂ ਇਲਾਵਾ ਇਹ ਵੀ ਦੇਖ ਲੈਣਾ ਠੀਕ ਰਹੇਗਾ ਕਿ ਕੀ ਇਸ ਗੀਤ ਦੀ ਸ਼ਤਾਬਦੀ ਬਣਦੀ ਹੈ ਕਿ ਨਹੀਂ। ਇਹ ਗੀਤ 1876 'ਚ ਲਿਖਿਆ ਗਿਆ ਸੀ, 'ਆਨੰਦ ਮੱਠ' ਨਾਵਲ 'ਚ 1882 'ਚ ਛਪਿਆ ਅਤੇ ਇਨ੍ਹਾਂ ਦੋਨੋਂ ਤਾਰੀਖਾਂ ਅਨੁਸਾਰ ਸ਼ਤਾਬਦੀ ਨਹੀਂ ਬਣਦੀ।**

ਹੁਣ ਇਸ 'ਬੰਦੇ ਮਾਤਰਮ' ਦੇ ਹਾਮੀਆਂ ਤੋਂ ਕੁੱਝ ਸਵਾਲ ਪੁੱਛਦੇ ਹਾਂ ਕਿਉਂਕਿ ਇਹ ਸਾਫ ਤੌਰ 'ਤੇ ਕਹਿ ਰਹੇ ਹਨ ਕਿ 'ਬੰਦੇ ਮਾਤਰਮ' ਨਾ ਗਾਉਣ ਵਾਲੇ ਨੂੰ ਦੇਸ਼ ਵਿਚੋਂ ਚਲਾ ਜਾਣਾ ਚਾਹੀਦਾ ਹੈ, ਕਿਉਂਕਿ ਉਹ ਦੇਸ਼-ਧਰੋਹੀ ਹੈ। ਕੀ ਉਹ ਦੱਸਣਗੇ ਕਿ ਇਹ ਗੀਤ ਕੌਮੀ ਕਿਵੇਂ ਹੈ? ਜਿਹੜੀਆਂ ਧਾਰਮਿਕ ਘੱਟ-ਗਿਣਤੀਆਂ ਆਪੋ ਆਪਣੇ ਵਿਸ਼ਵਾਸਾਂ ਅਨੁਸਾਰ ਕਿਸੇ ਹੋਰ ਦੈਵੀ ਸ਼ਕਤੀ ਦੀ ਪੂਜਾ ਕਰਦੀਆਂ ਹਨ, ਉਨ੍ਹਾਂ 'ਤੇ ਦੁਰਗਾ ਪੂਜਾ ਠੋਸਣੀ ਕੌਮੀ ਭਾਵਨਾਵਾਂ ਦੀ ਪੂਰਤੀ ਕਿਵੇਂ ਕਰਦੀ ਹੈ? ਜਿਹੜੇ ਨਾਸਤਿਕ ਲੋਕ ਕਿਸੇ ਵੀ ਧਰਮ ਜਾਂ ਪੂਜਾ ਵਿਚ ਵਿਸ਼ਵਾਸ ਨਹੀਂ ਕਰਦੇ, ਉਨ੍ਹਾਂ 'ਤੇ ਇਹ ਗੀਤ ਠੋਸਣਾ ਕਿਵੇਂ ਵਾਜਬ ਹੈ? ਅਤੇ ਕੀ ਘੱਟ-ਗਿਣਤੀਆਂ ਅਤੇ ਨਾਸਤਿਕਾਂ ਦਾ ਇਸ ਦੇਸ਼ ਵਿਚ ਕੋਈ ਹੱਕ ਨਹੀਂ? ਕੀ ਇਹ ਦੇਸ਼ ਉਨ੍ਹਾਂ ਦੀ ਜਾਗੀਰ ਹੈ ਜਿਹੜੇ ਦੂਸਰਿਆਂ ਨੂੰ ਕੱਢ ਦੇਣ ਦੀਆਂ ਧਮਕੀਆਂ ਦਿੰਦੇ ਹਨ?

**ਨਿਚੋੜ:** ਸਾਰੀ ਵਿਚਾਰ-ਚਰਚਾ ਤੋਂ ਇਹ ਸਿੱਟੇ ਨਿਕਲਦੇ ਹਨ:

**ਨੰਬਰ ਇੱਕ:** ਇਹ ਕਿ ਇਹ ਗੀਤ 'ਬੰਗਾਲ ਦੀ ਏਕਤਾ' ਨੂੰ ਮੁੱਖ ਰੱਖਕੇ ਲਿਖਿਆ ਅਤੇ ਪ੍ਰਚਾਰਿਆ, ਇਸ ਵਿਚ ਹਿੰਦੂ ਧਰਮ ਦੀ ਪੂਜਨੀਕ ਦੁਰਗਾ ਨੂੰ ਰਾਸ਼ਟਰ ਦੇ ਰੂਪ ਵਿਚ ਪੇਸ਼ ਕਰਨ ਵਜੋਂ ਇਹ ਕੌਮੀ ਭਾਵਨਾਵਾਂ ਨੂੰ ਪ੍ਰਗਟ ਕਰਨ ਵਾਲਾ ਕੌਮੀ ਗੀਤ ਨਹੀਂ ਬਣਦਾ, ਨਾ ਹੀ ਇਸ ਗੀਤ ਦੀ ਇਸ ਵਰ੍ਹੇ ਸ਼ਤਾਬਦੀ ਬਣਦੀ ਹੈ। 'ਬੰਦੇ ਮਾਤਰਮ' ਪੱਖੀ ਸਾਰੀਆਂ ਧਿਰਾਂ ਕਾਂਗਰਸ ਅਤੇ ਹਿੰਦੂਤਵੀਏ-ਹੋਰ ਮਨਸੂਬੇ ਪੂਰਾ ਕਰਨ ਲਈ ਇਸ ਨੂੰ ਮੁੜ-ਪ੍ਰਚਾਰਨ ਦਾ ਬੀੜਾ ਚੁੱਕਣ ਪਿੱਛੇ ਹਿੰਦੂਤਵੀਈਆਂ ਦੇ ਮਨਸੂਬੇ ਤਾਂ ਸਾਡੇ ਦੇਸ਼ ਨੂੰ ਹਿੰਦੂ ਰਾਸ਼ਟਰ ਬਣਾਉਣ ਲਈ ਭੋਇੰ ਤਿਆਰ ਕਰਨਾ ਹੈ ਤਾਂ ਕਿ ਇਨ੍ਹਾਂ ਪੱਖੀ ਸਰਮਾਏਦਾਰ (ਗਰੀਬ ਜਾਂ ਕਿਰਤੀ ਲੋਕ ਨਹੀਂ) ਧਰਮੀ ਆੜ 'ਚ ਰਾਜ 'ਤੇ ਬਿਰਾਜਮਾਨ

ਬਾਕੀ ਸਫ਼ਾ 17 'ਤੇ





## ਬਿੱਗ ਬੈਂਗ ਸਿਧਾਂਤ ਦੀ ਪੁਸ਼ਟੀ

3 ਅਕਤੂਬਰ 2006 ਨੂੰ ਸਵੀਡਨ ਦੀ ਰਾਇਲ ਅਕੈਡਮੀ ਆਫ ਸਾਇੰਸ ਵਲੋਂ ਫ਼ਿਜ਼ਿਕਸ ਵਿਸ਼ੇ ਸਬੰਧਤ ਨੋਬਲ ਇਨਾਮ ਦਿੱਤੇ ਜਾਣ ਦਾ ਐਲਾਨ ਕੀਤਾ ਗਿਆ ਹੈ। ਇਹ ਇਨਾਮ ਅਮਰੀਕਾ ਦੇ ਨਾਸਾ ਗੋਡਾਰਡ ਸਪੇਸ ਸੈਂਟਰ ਦੇ ਵਿਗਿਆਨੀ ਜੋਨ੍ਹ ਸੀ. ਮੇਥਰ ਅਤੇ ਅਮਰੀਕਾ ਦੀ ਹੀ ਕੈਲੀਫੋਰਨੀਆ ਯੂਨੀਵਰਸਿਟੀ ਦੇ ਵਿਗਿਆਨੀ ਜਾਰਜ ਐੱਫ ਸਮੂਟ ਨੂੰ ਸਾਂਝੇ ਤੌਰ ਉੱਤੇ ਦਿੱਤੇ ਜਾਣ ਦਾ ਫੈਸਲਾ ਕੀਤਾ ਗਿਆ ਹੈ। ਇਨ੍ਹਾਂ ਦੋਨਾਂ ਵਿਗਿਆਨੀਆਂ ਨੂੰ ਇਹ ਇਨਾਮ ਸਵੀਡਨ ਦੀ ਰਾਜਧਾਨੀ ਸਟਾਕਹੋਲਮ ਵਿਖੇ ਦਸੰਬਰ 2006 ਵਿੱਚ ਪ੍ਰਦਾਨ ਕੀਤਾ ਜਾਵੇਗਾ।

ਇਨ੍ਹਾਂ ਦੋਨਾਂ ਵਿਗਿਆਨੀਆਂ ਨੂੰ ਇਹ ਇਨਾਮ 'ਬਲੈਕ-ਬੌਡੀ ਸਰੂਪ' ਦੀ ਖੋਜ ਅਤੇ 'ਬ੍ਰਹਿਮੰਡੀ ਸੂਖਮਤਰੰਗ ਪਿਛੋਕੜ ਵਿਕੀਰਨ' ਸਬੰਧਤ ਖੋਜ ਕਾਰਜਾਂ ਲਈ ਦਿੱਤਾ ਜਾ ਰਿਹਾ ਹੈ। ਇਨ੍ਹਾਂ ਵਿਗਿਆਨੀਆਂ ਦੇ ਖੋਜ ਕਾਰਜ ਸਾਡੇ ਬ੍ਰਹਿਮੰਡ ਦੇ ਬਚਪਨ ਦੇ ਸਾਲਾਂ ਉੱਤੇ ਝਾਤ ਪੁਆਉਣ ਦੀ ਸਮਰਥਾ ਰੱਖਦੇ ਹਨ। ਇਹ ਖੋਜ ਕਾਰਜ ਬ੍ਰਹਿਮੰਡ ਵਿੱਚ ਆਕਾਸ਼-ਗੰਗਾਵਾਂ ਅਤੇ ਤਾਰਿਆਂ ਦੇ ਜਨਮ ਕਾਰਜਾਂ ਨੂੰ ਸਮਝਣ ਵਿੱਚ ਮਦਦਗਾਰ ਸਾਬਤ ਹੋਣ ਦਾ ਯਕੀਨ ਹੈ। ਇਨ੍ਹਾਂ ਦੋਨਾਂ ਵਿਗਿਆਨੀਆਂ ਦੇ ਖੋਜ ਕਾਰਜਾਂ ਦੇ ਨਤੀਜੇ, ਸੰਨ 1989 ਵਿੱਚ ਨਾਸਾ ਵਲੋਂ ਪੁਲਾੜ ਵਿੱਚ ਭੇਜੇ ਗਏ ਕੋਬ (Cobe) ਉਪਗ੍ਰਹਿ ਦੁਆਰਾ ਪ੍ਰਾਪਤ ਕੀਤੇ ਅੰਕੜਿਆਂ ਉੱਤੇ ਆਧਾਰਿਤ ਹਨ।

ਕੋਬ ਉਪਗ੍ਰਹਿ ਦੁਆਰਾ ਬ੍ਰਹਿਮੰਡ ਵਿਖੇ ਕੀਤੇ ਗਏ ਮਾਪ ਕਾਰਜਾਂ ਤੋ ਪ੍ਰਾਪਤ ਜਾਣਕਾਰੀ ਨੇ ਬ੍ਰਹਿਮੰਡ ਦੇ ਜਨਮ ਸਬੰਧਤ ਬੈਲਜ਼ੀਅਮ ਦੇ ਤਾਰਾ ਵਿਗਿਆਨੀ ਜਾਰਜ ਲੇਮੇਤਰੇ ਦੁਆਰਾ ਸੁਝਾਏ ਬਿੱਗ ਬੈਂਗ ਸਿਧਾਂਤ ਦੇ ਸਮਰਥਨ ਵਿੱਚ ਹਾਮੀ ਭਰੀ ਹੈ। ਕਿਉਂਕਿ ਕੋਬ ਉਪਗ੍ਰਹਿ ਦੁਆਰਾ ਮਾਪਿਆ 'ਸੂਖਮਤਰੰਗ ਪਿਛੋਕੜ ਵਿਕੀਰਨ' ਬਿੱਗ ਬੈਂਗ ਸਿਧਾਂਤ ਵਲੋਂ ਸੁਝਾਏ ਗਏ ਅਜਿਹੇ ਵਿਕੀਕਰਨ ਦੀ ਹੀ ਪੁਸ਼ਟੀ ਕਰਦਾ ਦੇਖਿਆ ਗਿਆ।

ਕੋਬ ਉਪਗ੍ਰਹਿ ਦੇ ਨਤੀਜਿਆਂ ਦੀ ਸ਼ੁੱਧਤਾ ਦੀ ਜਾਂਚ ਲਈ ਭੇਜੇ ਗਏ 'ਵਮੈਪ ਉਪਗ੍ਰਹਿ' ਨੇ ਵੀ 'ਪਿਛੋਕੜ ਵਿਕੀਰਨ' ਦੇ ਬਹੁਤ ਹੀ ਸ਼ਪਸ਼ਟ ਚਿੱਤਰ ਉਪਲਬਧ ਕਰਾਏ ਹਨ। ਇਸ ਵਿਕੀਰਨ ਦੇ ਬਹੁਤ ਹੀ ਵਿਸਤਾਰਿਤ ਅਧਿਐਨ ਲਈ ਯੂਰਪੀਅਨ ਪਲੈਂਕ ਉਪਗ੍ਰਹਿ ਜਲਦੀ ਹੀ ਪੁਲਾੜ ਵਿੱਚ ਭੇਜਿਆ ਜਾ ਰਿਹਾ ਹੈ।

ਬਿੱਗ ਬੈਂਗ ਸਿਧਾਂਤ ਅਨੁਸਾਰ ਬ੍ਰਹਿਮੰਡ ਦੇ ਜਨਮ ਸਮੇਂ ਵਾਪਰੇ ਮਹਾਂ-ਵਿਸਫੋਟ ਸਮੇਂ ਪੈਦਾ ਹੋਏ ਵਿਕੀਰਨ ਦਾ ਅਜੋਕਾ ਰੂਪ 'ਬ੍ਰਹਿਮੰਡੀ ਸੂਖਮਤਰੰਗ ਪਿਛੋਕੜ ਵਿਕੀਰਨ' ਹੀ ਹੈ। ਮਹਾਂ-ਵਿਸਫੋਟ ਦੇ ਤੁਰੰਤ ਬਾਅਦ, ਸਾਡਾ ਬ੍ਰਹਿਮੰਡ ਇੱਕ ਅਜਿਹੀ ਪੁਲਾੜੀ ਵਸਤੂ ਵਾਂਗ ਸੀ ਜੋ ਵਿਭਿੰਨ ਤਰੰਗ ਲੰਬਾਈਆਂ ਵਾਲੇ ਵਿਕੀਰਨ ਦਾ ਨਿਕਾਸ ਕਰ ਰਹੀ ਹੋਵੇ ਅਤੇ ਤਰੰਗ-ਲੰਬਾਈਆਂ ਵਿੱਚ ਊਰਜਾ-ਵੰਡ ਸਿਰਫ਼ ਤਾਪਮਾਨ ਦੀ ਮਾਤਰਾ ਉੱਤੇ ਨਿਰਭਰ ਹੋਵੇ। ਅਜਿਹੇ ਵਿਕੀਰਨ ਦੇ ਵਰਣਪਟ ਦਾ ਸਰੂਪ, ਇੱਕ ਖਾਸ ਸਰੂਪ ਵਾਲੀ ਵਸਤੂ ਤੋਂ ਪ੍ਰਾਪਤ ਵਰਣਪਟ ਦੇ ਸਰੂਪ ਜਿਹਾ ਦੇਖਿਆ ਗਿਆ ਹੈ। ਇਸ ਖਾਸ ਸਰੂਪ ਵਾਲੀ ਵਸਤੂ ਨੂੰ 'ਬਲੈਕ ਬੋਡੀ' ਕਿਹਾ ਜਾਂਦਾ ਹੈ।

ਜਦੋਂ ਮਹਾਂ-ਵਿਸਫੋਟ ਦੇ ਤੁਰੰਤ ਪਿਛੋਂ ਸਾਡਾ ਬ੍ਰਹਿਮੰਡ ਵਿਭਿੰਨ ਤਰੰਗ-ਲੰਬਾਈਆਂ ਵਾਲੇ ਵਿਕੀਰਨ ਦਾ ਨਿਕਾਸ ਕਰ ਰਿਹਾ ਸੀ ਤਾਂ ਇਸ ਦਾ ਤਾਪਮਾਨ ਲਗਭਗ 3000 ਦਰਜਾ ਸੈਲਸੀਅਸ ਸੀ। ਤੱਦ ਤੋਂ ਹੁਣ ਤਕ ਬਿੱਗ ਬੈਂਗ ਦੇ ਸਿਧਾਂਤ ਅਨੁਸਾਰ ਇਹ ਵਿਕੀਰਨ, ਬ੍ਰਹਿਮੰਡ ਦੇ ਫੈਲਾਉ ਨਾਲ ਹੌਲੇ ਹੌਲੇ ਠੰਢਾ ਹੁੰਦਾ ਗਿਆ। ਅੱਜ ਅਸੀਂ ਕੋਬ ਉਪਗ੍ਰਹਿ ਦੀ ਵਰਤੋਂ ਨਾਲ ਜੋ 'ਸੂਖ਼ਮ ਤਰੰਗ ਪਿਛੋਕੜ ਵਿਕੀਰਨ' ਬ੍ਰਹਿਮੰਡ ਵਿਖੇ ਮਿਣਿਆ ਹੈ ਉਸਦਾ ਤਾਪਮਾਨ ਦਰਜਾ ਨਿਰਪੇਖ ਜ਼ੀਰੋ ਤਾਪਮਾਨ ਦਰਜੇ ਤੋਂ ਸਿਰਫ਼ 2.7 ਦਰਜਾ ਉਚੀ ਤਾਪਮਾਨ ਮਾਤਰਾ ਵਾਲਾ ਹੀ ਹੈ।

ਇਨ੍ਹਾਂ ਦੋਨਾਂ ਵਿਗਿਆਨੀਆਂ ਮੇਥਰ ਤੇ ਸਮੂਟ ਨੇ, ਕੋਬ ਉਪਗ੍ਰਹਿ ਵਲੋਂ ਕੀਤੇ ਮਾਪ ਕਾਰਜਾਂ ਉਪਰੰਤ ਪ੍ਰਾਪਤ ਬਲੈਕ ਬੋਡੀ ਵਰਣਪਣ ਦੀ ਜਾਂਚ ਤੋਂ ਇਸ ਤਾਪਮਾਨ ਦਰਜੇ ਦੀ ਗਣਨਾ ਕੀਤੀ ਹੈ। ਕੋਬ ਉਪਗ੍ਰਹਿ ਨਾਲ ਲਗਾਏ ਗਏ ਵਿਸ਼ੇਸ਼ ਯੰਤਰਾਂ ਨੇ 'ਬ੍ਰਹਿਮੰਡੀ ਸੂਖਮ ਤਰੰਗ ਪਿਛੋਕੜ ਵਿਕੀਰਨ' ਦੀ ਜਾਂਚ ਸਮੇਂ, ਸਾਰੀਆਂ ਸੰਭਾਵੀ ਦਿਸ਼ਾਵਾਂ ਵੱਲ, ਤਾਪਮਾਨ ਦਰਜੇ ਵਿੱਚ ਮਾਮੂਲੀ ਤਬਦੀਲੀਆਂ ਨੂੰ ਮਾਪਣ ਦਾ ਕਾਰਜ ਵੀ ਕੀਤਾ ਹੈ। ਇਹ ਮਾਮੂਲੀ ਤਬਦੀਲੀਆਂ, ਜਿਨ੍ਹਾਂ ਦੀ ਮਾਤਰਾ ਇੱਕ ਤਾਪਮਾਨ ਦਰਜੇ ਦੇ ਸੈਂਕੜੇ ਜਾਂ ਹਜ਼ਾਰਵੇਂ ਹਿੱਸੇ ਤੋਂ ਵੀ ਘੱਟ ਹੁੰਦੀ ਹੈ, ਆਕਾਸ਼-ਗੰਗਾਵਾਂ ਦੇ ਪੈਦਾ ਹੋਣ ਦੇ ਹਾਲਾਤਾਂ ਬਾਰੇ ਮਹੱਤਵਪੂਰਣ ਤੱਥਾਂ ਦੀ ਦੱਸ ਪਾਉਂਦੀਆਂ ਹਨ।

ਤਾਪਮਾਨ ਦੀਆਂ ਇਹ ਤਬਦੀਲੀਆਂ ਬ੍ਰਹਿਮੰਡ ਵਿੱਚ ਪਦਾਰਥ ਦੇ ਇੱਕਠਾ ਹੋਣ ਦੀ ਕ੍ਰਿਆ ਦੇ ਆਰੰਭ ਹੋਣ ਦੀ ਜਾਣਕਾਰੀ ਪ੍ਰਦਾਨ ਕਰਨ ਦੇ ਸਮਰੱਥ ਹੁੰਦੀਆਂ ਹਨ। ਬ੍ਰਹਿਮੰਡ ਵਿੱਚ ਪਦਾਰਥ ਦੇ ਇੱਕਠਾ ਹੋਣ ਦੀ ਕ੍ਰਿਆ ਦਾ ਆਰੰਭ ਹੀ ਆਕਾਸ਼ ਗੰਗਾਵਾਂ ਤੇ ਤਾਰਿਆਂ ਦੇ ਜਨਮ ਦਾ ਮੂਲ ਹੁੰਦਾ ਹੈ ਤੇ ਇਨ੍ਹਾਂ ਆਕਾਸ਼ ਗੰਗਾਵਾਂ ਤੇ ਤਾਰਿਆਂ ਦੇ ਜਨਮ ਉਪਰੰਤ ਹੀ ਕਿਸੇ ਤਾਰੇ ਦੇ ਗ੍ਰਹਿ ਉੱਪਰ ਸਾਡੇ ਜੀਵਨ ਵਰਗਾ ਜੀਵਨ ਪੈਦਾ ਹੋਣ ਦੀ ਸੰਭਾਵਨਾ ਜਨਮ ਲੈਂਦੀ ਹੈ। ਜੇ ਬ੍ਰਹਿਮੰਡ ਵਿਖੇ, ਪਦਾਰਥ ਦੇ ਇੱਕਠਾ ਹੋਣ ਦੀ ਕ੍ਰਿਆ ਨਾ ਵਾਪਰਦੀ ਤਾਂ ਅੱਜ ਪੂਰੇ ਬ੍ਰਹਿਮੰਡ ਅੰਦਰ ਹਾਲਾਤ ਬਿਲਕੁਲ ਹੀ ਭਿੰਨ ਹੋਣੇ ਸਨ ਤੇ ਸਮੁੱਚੇ ਬ੍ਰਹਿਮੰਡ ਅੰਦਰ ਪੁਦਾਰਥ ਇਕਸਾਰ ਰੂਪ ਵਿੱਚ ਬਿਖਰਿਆ ਹੋਣਾ ਸੀ।

18 ਨਵੰਬਰ 1989 ਨੂੰ ਕੋਬ ਉਪਗ੍ਰਹਿ ਪੁਲਾੜ ਵਿੱਚ ਭੇਜਿਆ ਗਿਆ ਸੀ। ਆਪਣੇ ਜੀਵਨ ਕਾਲ ਦੇ ਪਹਿਲੇ 9 ਮਿੰਟਾਂ ਦੌਰਾਨ ਹੀ ਉਸ ਨੇ ਜੋ ਨਤੀਜੇ ਮਾਹਿਰਾਂ ਨੂੰ ਉਪਲਬਧ ਕਰਾਏ ਉਹ ਆਦਰਸ਼ "ਬਲੈਕ ਬੋਡੀ ਵਰਣਪੱਟ 'ਦੀ ਕਸਵੱਟੀ ਉੱਤੇ ਪੂਰੇ ਉੱਤਰੇ, ਜਨਵਰੀ 1990 ਨੂੰ ਹੋਈ 'ਤਾਰਾ-ਵਿਗਿਆਨ ਕਾਨਫਰੰਸ' ਵਿੱਚ ਜਦ ਇਹ ਨਤੀਜੇ ਪੇਸ਼ ਕੀਤੇ ਗਏ ਤਾਂ ਸਭ ਮੌਜੂਦ ਵਿਗਿਆਨੀ ਤੇ ਮਾਹਿਰ ਇਹ ਨਤੀਜੇ ਦੇਖ ਕੇ ਅਸ਼-ਅਸ਼ ਕਰ ਉੱਠੇ।

ਕੋਬ ਉਪਗ੍ਰਹਿ ਅਤੇ ਉਸ ਤੋਂ ਪ੍ਰਾਪਤ ਨਤੀਜਿਆਂ ਦੀ ਸਫਲਤਾ ਪਿੱਛੇ 1000 ਤੋਂ ਵੀ ਵੱਧ ਖੋਜੀਆਂ, ਇੰਜੀਨੀਅਰਾਂ ਅਤੇ ਹੋਰ ਸਹਿ-ਖੋਜੀਆਂ ਦਾ ਹੱਥ ਹੈ। ਜੋਨ੍ਹ.ਮੇਥਰ ਦੀ ਇਸ ਸਾਰੇ ਖੋਜ ਕਾਰਜ ਸਬੰਧੀ ਤਾਲ-ਮੇਲ ਸਥਾਪਤੀ ਦੀ ਜ਼ੁੰਮੇਵਾਰੀ ਸੀ ਅਤੇ ਉਸ ਦੀ ਮੁੱਖ ਜ਼ੁੰਮੇਵਾਰੀ 'ਸੂਖਮਤਰੰਗ ਪਿਛੋਕੜ ਵਿਕੀਰਨ' ਦੇ ਮਾਪ

..ਬਾਕੀ ਸਫ਼ਾ 28 'ਤੇ

## ਸੁਤੰਤਰਤਾ

ਡਾ. ਟੀ. ਆਰ. ਵਿਨੋਦ

ਰੂਸੋ ਨੇ ਕਿਹਾ ਸੀ, "ਮਨੁੱਖ ਸੁਤੰਤਰ ਜੰਮਦਾ ਹੈ ਪਰ ਸਮਾਜ ਉਸਨੂੰ ਬੇੜੀਆਂ ਵਿਚ ਜਕੜ ਦਿੰਦਾ ਹੈ।" ਇਸ ਕਥਨ ਦੀ ਇਤਿਹਾਸਿਕ ਮਹੱਤਤਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਫਿਊਡਲ ਵਿਰੁੱਧ ਬੁਰਜੂਆਜੀ ਦੀ ਲੜਾਈ ਵਿਚ ਇਸਦੇ ਮਹੱਤਵਪੂਰਬ ਹਿੱਸਾ ਪਾਇਆ ਹੈ। ਪ੍ਰੰਤੂ ਬੁਰਜੂਆਜੀ ਦੇ ਪੈਰ ਜੰਮ ਜਾਣ ਤੋਂ ਪਿਛੋਂ ਇਹੀ ਸਿਧਾਂਤ ਉਸਦੀ ਸੁਰਖਿਆ ਦਾ ਜ਼ਾਮਨ ਹੋ ਨਿਬੜਿਆ ਹੈ। ਇਸ ਸਿਧਾਂਤ ਦਾ ਅਰਥ ਹੈ ਕਿ ਕੁਦਰਤੀ ਮਨੁੱਖ ਆਜ਼ਾਦ ਹੈ ਪ੍ਰੰਤੂ ਜਿਉਂ-ਜਿਉਂ ਸਭਿਅਤਾ ਦਾ ਵਿਕਾਸ ਹੁੰਦਾ ਗਿਆ ਤਿਉਂ-ਤਿਉਂ ਮਨੁੱਖ ਦੀ ਆਜ਼ਾਦੀ ਉਤੇ ਵੀ ਪ੍ਰਤਿਬੰਧ ਲਗਾਏ ਗਏ। ਇਸ ਲਈ ਸਭਿਅਤਾ ਮਨੁੱਖ ਦੀ ਆਜ਼ਾਦੀ ਦੀ ਸਭ ਤੋਂ ਵੱਡੀ ਘਾਤਕ ਹੈ।

ਪ੍ਰੰਤੂ ਪਹਿਲੀ ਗੱਲ ਤਾਂ ਇਹ ਹੈ ਕਿ ਕੁਦਰਤੀ ਮਨੁੱਖ ਦੀ ਆਜ਼ਾਦੀ ਪਸ਼ੂਆਂ ਦੀ ਆਜ਼ਾਦੀ ਹੈ। ਜਿਵੇਂ ਪਸ਼ੂ ਆਪਣੀਆਂ ਲੋੜਾਂ ਦੀ ਪੂਰਤੀ ਦੇ ਸਾਧਨ ਤੋਂ ਅਣਜਾਣ ਹੋਣ ਕਰਕੇ ਵਾਤਾਵਰਨ ਅਤੇ ਮਾਨਸਿਕ ਭਾਵਨਾਵਾਂ ਦੇ ਗੁਲਾਮ ਰਹਿੰਦੇ ਹਨ, ਇਉਂ ਇਹ ਕੁਦਰਤੀ ਮਨੁੱਖ ਵੀ ਰਹਿੰਦਾ ਹੈ। ਆਜ਼ਾਦੀ ਪ੍ਰਕਿਰਤੀ (ਬਾਹਰੀ ਅਤੇ ਆਂਤਰਿਕ) ਦੇ ਕਾਨੂੰਨ ਦੀ ਵਾਕਫੀਅਤ ਵਿਚੋਂ ਪੈਦਾ ਹੁੰਦੀ ਹੈ। ਅਸੀਂ ਪਾਣੀ ਉਤੇ ਤਾਂ ਹੀ ਕਾਬੂ ਪਾ ਸਕਦੇ ਹਾਂ ਜੇ ਇਹ ਜਾਣ ਸਕੀਏ ਕਿ ਪਾਣੀ ਦਾ ਕਾਨੂੰਨ ਆਪਣੇ ਨਾਲੋਂ ਵਧ ਸੰਘਣਤਾ ਰੱਖਣ ਵਾਲੀ ਵਸਤੂ ਨੂੰ ਡਬੋ ਲੈਣਾ ਹੈ। ਇਸ ਕਾਨੂੰਨ ਦੀ ਜਾਣਕਾਰੀ ਪਾਣੀ ਦਾ ਕਾਨੂੰਨ ਬਦਲ ਨਹੀਂ ਸਕਦੀ ਪਰ ਮਨੁੱਖ ਨੂੰ ਇਸ ਕਾਨੂੰਨ ਉਤੇ ਕਾਬੂ ਪਾਉਣ ਦਾ ਗਿਆਨ ਬਖਸ਼ ਕੇ ਉਸਨੂੰ ਕਾਨੂੰਨ ਦੇ ਬੰਧਨ ਤੋਂ ਆਜ਼ਾਦ ਕਰਾਉਂਦੀ ਹੈ। ਸਭਿਅਤਾ ਦਾ ਵਿਕਾਸ ਇਸੇ ਕਾਨੂੰਨ ਦੀ ਵਧ ਤੋਂ ਵਧ ਜਾਣਕਾਰੀ ਦਾ ਨਾਂ ਹੈ ਅਤੇ ਇਸੇ ਲਈ ਇਹ ਆਜ਼ਾਦੀ ਦਾ ਵੀ ਨਾਂ ਹੈ। ਇਸ ਵਿਕਾਸ ਦੀ ਸਿਰਜਕ ਸਾਂਝੀ ਮਿਹਨਤ ਹੈ ਜਿਹੜੀ ਸਭਿਅਤਾ ਦੇ ਵਿਕਾਸ ਦੀ ਅਵਸਥਾ ਅਨੁਸਾਰ ਪਰਸਪਰ ਰਿਸ਼ਤਿਆਂ ਵਿਚ ਬੱਝਦੀ ਹੈ। ਇਕ ਭਾਂਤ ਦੇ ਪਰਸਪਰ ਰਿਸ਼ਤੇ ਵਿਕਾਸ ਦੇ ਰਾਹ ਦਾ ਰੋੜਾ ਬਣ ਸਕਦੇ ਹਨ; ਪਰ ਉਸਦੀ ਥਾਂ 'ਤੇ ਨਵੀਨ ਰਿਸ਼ਤਿਆਂ ਵਿਚ ਬੱਝਕੇ ਹੀ ਮਨੁੱਖ ਆਜ਼ਾਦ ਰਹਿ ਸਕਦਾ, ਅਜ਼ਾਦੀ ਸਿਰਜ ਸਕਦਾ ਹੈ। ਸੋ ਆਜ਼ਾਦੀ ਸਮਾਜਿਕ ਉਸਾਰੀ ਦੇ ਕਾਨੂੰਨ ਅਧੀਨ ਸਮਾਜੀ ਵਿਕਾਸ ਵਿਚੋਂ ਉਪਜਦੀ ਹੈ, ਨਾ ਕਿ ਸਮਾਜ ਤੋਂ ਵਿਮੁੱਖ ਹੋਣ ਵਿਚ। ਜਿਵੇਂ ਕੁਦਰਤ ਦੇ ਵਸਤੂਮੁਖੀ ਅਸੂਲਾਂ ਨੂੰ ਸਮਝਕੇ ਹੀ ਕੁਦਰਤ ਉਤੇ ਕਾਬੂ ਪਾਇਆ ਜਾ ਸਕਦਾ ਹੈ ਅਤੇ ਇਉਂ ਮਨੁੱਖੀ ਸੁਤੰਤਰਤਾ ਵਿਚ ਵਾਧਾ ਕੀਤਾ ਜਾ ਸਕਦਾ ਹੈ, ਬਿਲਕੁਲ ਉਸੇ ਤਰ੍ਹਾਂ ਸਮਾਜਿਕ ਉਸਾਰੀ ਦੇ ਕਾਨੂੰਨ ਨੂੰ ਸਮਝਕੇ ਹੀ ਇਸ ਭਾਂਤ ਦੇ ਸਮਾਜਿਕ ਰਿਸ਼ਤੇ ਬੀੜੇ ਜਾ ਸਕਦੇ ਹਨ ਜਿਹੜੇ ਆਜ਼ਾਦੀ ਵੱਲ ਮਨੁੱਖ ਨੂੰ ਅੱਗੇ ਲਜਾਣ। ਪਰ ਜਿਵੇਂ ਕੁਦਰਤ ਦੇ ਨਿਯਮਾਂ ਦੀ ਸਮਝ ਕੁਦਰਤ ਦੇ ਨਿਯਮਾਂ ਨੂੰ ਬਦਲ ਨਹੀਂ ਸਕਦੀ ਬਿਲਕੁਲ ਉਸੇ ਤਰ੍ਹਾਂ ਸਮਾਜੀ ਵਿਕਾਸ ਦੇ ਅਸੂਲਾਂ ਦੀ ਸਮਝ ਸਮਾਜੀ ਕਾਨੂੰਨਾਂ ਨੂੰ ਬਦਲ ਨਹੀਂ ਸਕਦੀ।

ਮਨੁੱਖ ਆਜ਼ਾਦੀ ਕੁਦਰਤ ਉਤੇ ਕਾਬੂ ਦੇ ਸਿੱਧੇ ਅਨੁਪਾਤ ਵਿਚ ਹੈ। ਜਿੰਨਾਂ ਬਹੁਤਾ ਕਾਬੂ, ਉਤਨੀ ਬਹੁਤੀ ਆਜ਼ਾਦੀ। ਪਰੰਤੂ ਕੁਦਰਤ ਉਤੇ ਕਾਬੂ ਮਨੁੱਖ ਦਾ ਅਮਲ ਪਾਉਂਦਾ ਹੈ। ਪੁਰਤਨ ਸਾਹਿਤ ਅਤੇ ਕਲਾ ਵਿਚ ਮਨੁੱਖੀ ਆਜ਼ਾਦੀ ਦੇ ਵੱਖ-ਵੱਖ ਪੜਾਵਾਂ ਦਾ ਜੋ ਜ਼ਿਕਰ ਆਉਂਦਾ ਹੈ ਉਹ ਪੜਾ ਮਨੁੱਖ ਦੇ ਆਪਣੇ ਅਮਲ ਦਾ ਹੀ ਸਿੱਟਾ ਹਨ ਭਾਵੇਂ ਬਹੁਤ ਸਾਰੇ ਸਾਹਿਤ ਅਤੇ ਕਲਾ ਵਿਚ ਇਨ੍ਹਾਂ ਪੜਾਵਾਂ ਦਾ ਕਾਰਣ ਮਨੁੱਖ ਤੋਂ ਬਾਹਰੀ ਕਿਸੇ ਸ਼ਕਤੀ ਨੂੰ ਦੱਸਿਆ ਗਿਆ ਹੈ। ਜਿਵੇਂ ਸਾਡੇ ਮਿਥਿਹਾਸਕ ਤੇ ਧਾਰਮਿਕ ਸਾਹਿਤ ਵਿਚ ਮਨੁੱਖੀ ਆਜ਼ਾਦੀ ਦਾ ਸਿਰਜਕ ਮਨੁੱਖ ਤੋਂ ਬਾਹਰੀ ਕਿਸੇ ਸ਼ਕਤੀ – ਦੇਵੀ, ਦੇਵਤਾ, ਜਿੰਨ-ਭੂਤ ਅਥਵਾ ਸਰਵਸ਼ਕਤੀਮਾਨ ਪਰਮਾਤਮਾ ਨੂੰ ਦੱਸਿਆ ਗਿਆ ਹੈ। ਇਸੇ ਤਰ੍ਹਾਂ ਕਬੀਲਿਆਂ ਵਿਚ ਰਹਿਣ ਵਾਲਾ ਮਨੁੱਖ ਵੀ ਇਹ ਵਿਸ਼ਵਾਸ ਕਰਦਾ ਸੀ ਕਿ ਵਿਸ਼ੇਸ਼ ਭਾਂਤ ਦੇ ਨਾਚਾਂ ਅਥਵਾ ਪਰਸੰਸਾਤਮਕ ਸ਼ਲੋਕਾਂ ਜਾਂ ਸ਼ਬਦਾਂ ਨਾਲ ਕੁਦਰਤ ਦੀਆਂ ਸ਼ਕਤੀਆਂ ਬੱਸ ਵਿਚ ਕੀਤੀਆਂ ਜਾ ਸਕਦੀਆਂ ਹਨ। ਇਹ, ਉਨ੍ਹਾਂ ਦੀ ਚੇਤਨਾ ਦਾ ਦੋਸ਼ ਸੀ, ਅਸਲ ਵਿਚ ਕੁਦਰਤ ਦੀਆਂ ਸ਼ਕਤੀਆਂ ਨੂੰ ਬੱਸ ਕਰਨ ਲਈ ਉਨ੍ਹਾਂ ਨੂੰ ਆਪ ਘੋਲ ਕਰਨਾ ਪੈਂਦਾ ਸੀ। ਮਨੁੱਖ ਅਮਲ ਤੋਂ ਬਾਹਰੀ ਕਿਸੇ ਪਰਾਸਰੀਰਕ ਸ਼ਕਤੀ ਅਥਵਾ ਨਾਚ, ਸ਼ਬਦ ਆਦਿ ਵਿਚ ਵਿਸ਼ਵਾਸ ਕਰ ਲੈਣ ਨਾਲ ਉਨ੍ਹਾਂ ਵਿਚ ਵਿਸ਼ਵਾਸ ਦੀ ਭਾਵਨਾ ਜ਼ਰੂਰ ਪ੍ਰਬਲ ਹੋ ਉਠਦੀ ਸੀ ਅਤੇ ਇਹ ਭਾਵਨਾ ਅਮਲ ਵਿਚ ਸਹਾਇਕ ਸਿੱਧ ਹੁੰਦੀ ਸੀ, ਪਰ ਅਮਲ ਕੀਤੇ ਬਿਨਾਂ ਕਿਸੇ ਭਾਂਤ ਦੀ ਪ੍ਰਾਪਤੀ ਹੋ ਜਾਣਾ ਅਸੰਭਵ ਸੀ, ਹੈ ਅਤੇ ਰਹੇਗਾ।

ਸੋ ਕੁਦਰਤ ਉਤੇ ਕਾਬੂ ਪਾਉਣ ਦੀ ਭਾਵਨਾ ਪੈਦਾ ਕਰਨਾ ਅਤੇ ਇਸ ਭਾਵਨਾ ਨੂੰ ਸਾਕਾਰ ਕਰਨ ਲਈ ਮਨੁੱਖ ਨੂੰ ਅਮਲ ਦੀ ਪਰੇਰਨਾ ਦੇਣਾ ਮਨੁੱਖੀ ਆਜ਼ਾਦੀ ਦੀ ਪਹਿਲੀ ਸ਼ਰਤ ਹੈ। ਜਿਹੜਾ ਸਾਹਿਤਕਾਰ ਮਨੁੱਖੀ ਅਮਲ ਦੁਆਰਾ ਕੁਦਰਤ ਦੇ ਬਦਲੇ ਰੂਪ ਤੋਂ ਉਕਤਾਕੇ, ਕੁਦਰਤ ਵੱਲ ਪਰਤ ਜਾਣ ਨੂੰ ਮਨੁੱਖੀ ਆਜ਼ਾਦੀ ਦੇ ਵਧੀਆ ਰੂਪ ਹੋਣ ਦਾ ਪਰਚਾਰ ਕਰਦਾ ਹੈ, ਉਹ ਸਾਹਿਤਕਾਰ, ਅਸਲ ਵਿਚ ਮਨੁੱਖ ਲਈ ਆਜ਼ਾਦੀ ਨਹੀਂ ਸਿਰਜ ਰਿਹਾ, ਸਗੋਂ ਆਜ਼ਾਦੀ ਸਿਰਜਣ ਦੀ ਉਸਦੀ ਰੁਚੀ ਨੂੰ ਠੰਡਾ ਕਰ ਰਿਹਾ ਹੈ। ਉਦਾਹਰਣ ਲਈ ਭਾਈ ਵੀਰ ਸਿੰਘ ਜਦੋਂ ਵਰਤਮਾਨ ਸਭਿਅਤਾ ਤੋਂ ਉਕਤਾ 'ਕਿਸੇ ਨਦੀ ਕਿਨਾਰੇ' ਜਾਣ ਦੀ ਤਾਂਘ ਪ੍ਰਗਟ ਕਰਦਾ ਹੈ, ਅਥਵਾ ਪੂਰਨ ਸਿੰਘ 'ਮੁੜ ਮੁੜ ਪਸ਼ੂ ਥੀਣ' ਨੂੰ ਲੋਚਦਾ ਹੈ ਤੇ ਜਾਂ ਫਿਰ ਪ੍ਰੀਤਮ ਸਿੰਘ ਰਾਹੀ ਆਪਣੀ ਕਵਿਤਾ 'ਇਹ ਜੁਗ ਪਲਾਸਟਕ ਦਾ' ਵਿਚ 'ਵਰਤਮਾਨ ਸੱਭਿਅਤਾ ਦਾ ਖੰਡਨ ਕਰਦਾ ਹੋਇਆ ਕੁਦਰਤ ਦੀ ਗੋਦ ਵਿਚ ਸੌਣਾ ਚਾਹੁੰਦਾ ਹੈ, ਤਾਂ ਉਹ ਆਜ਼ਾਦੀ ਲਈ ਪਰੇਰਨਾ ਨਹੀਂ ਦੇ ਰਿਹਾ ਸਗੋਂ ਕਿਸੇ ਗਲਤ ਫਹਿਮੀ ਦਾ ਸ਼ਿਕਾਰ ਹੋ, ਅਥਵਾ 'ਵਰਤਮਾਨ' ਤੋਂ ਅਸੰਤੁਸ਼ਟ ਪਰ 'ਭਵਿੱਖ' ਵੱਲੋਂ ਨਿਰਾਸ਼ ਹੋਕੇ ਗੁਲਾਮੀ ਦੀ ਭਾਵਨਾ ਪੈਦਾ ਕਰ ਰਿਹਾ ਹੈ। ਇਹ ਠੀਕ ਹੈ ਕਿ ਵਰਤਮਾਨ ਸੱਭਿਅਤਾ ਜਿਹੜੀ ਨੰਗੀ ਖ਼ੁਦਗਰਜ਼ੀ ਦੀ ਨੀਂਹ ਤੇ ਖਲੋਤੀ ਹੈ, ਸੁਹਿਰਦ ਅਤੇ ਇਨਸਾਨੀਅਤ ਪੱਖੀ ਕਵੀ ਲਈ ਕਦੇ ਵੀ ਅਪਣਾਉਣ ਯੋਗ ਨਹੀਂ ਹੋ ਸਕਦੀ ਅਤੇ ਅਜੇਹੀ ਹਾਲਤ ਵਿਚ ਕੁਦਰਤ ਦੀ ਨਿਰਛਲਤਾ ਉਸ ਨੂੰ ਪਰਭਾਵਿਤ ਕਰ ਸਕਦੀ ਹੈ। ਪਰੰਤੂ ਅਜੇਹਾ ਕਰਨਾ ਇਕ ਮੁਸੀਬਤ ਤੋਂ ਕਿਨਾਰਾ ਵੱਟ ਦੂਸਰੀ ਦੇ ਢਹੇ ਚੜ੍ਹਨਾ ਹੈ। ਕੁਦਰਤ ਮਨੁੱਖ 'ਤੇ ਦਇਆਵਾਨ ਉਦੋਂ ਹੀ ਹੁੰਦੀ ਹੈ, ਜਦੋਂ ਮਨੁੱਖ ਦੇ ਹੱਥਾਂ ਵਿਚ ਇਸ ਦੀਆਂ ਵਿਕਰਾਲ ਸ਼ਕਤੀਆਂ 'ਤੇ ਕਾਬੂ ਪਾਉਣ ਦੀ ਸਮਰੱਥਾ ਆ ਜਾਂਦੀ ਹੈ। ਕੁਦਰਤ ਤੇ ਕੁਦਰਤੀ ਰੂਪ ਵਿਚ ਆਜ਼ਾਦੀ ਲੱਭਣ ਦੀ ਤਾਂਘ, ਉਸਦੀ ਖੂਬਸੂਰਤੀ ਮਾਣਨ ਦੀ ਇੱਛਾ ਸਾਹਿਤਕਾਰ ਵਿਚ ਪੈਦਾ ਹੀ ਉਦੋਂ ਹੁੰਦੀ ਹੈ ਜਦੋਂ ਮਨੁੱਖ ਦੇ ਸਾਂਝੇ ਅਮਲ ਦੁਆਰਾ ਗ੍ਰਹਿਣ ਕੀਤੀ ਸ਼ਕਤੀ ਦਾ ਹੱਥ ਉਸਨੂੰ ਆਪਣੇ ਸਿਰ 'ਤੇ ਪ੍ਰਤੀਤ ਹੁੰਦਾ ਹੈ।

ਇਸਦਾ ਮਤਲਬ ਇਹ ਨਹੀਂ ਕਿ ਮਨੁੱਖੀ ਮਨ ਕੁਦਰਤ ਦੀ ਖੂਬਸੂਰਤੀ ਤੋਂ ਪ੍ਰਭਾਵਿਤ ਹੋਣੋਂ ਹਟ ਗਿਆ ਹੈ, ਅਥਵਾ ਇਸ ਨੂੰ ਹਟ ਜਾਣਾ ਚਾਹੀਦਾ ਹੈ। ਸਗੋਂ ਇਸਦਾ ਮਤਲਬ ਹੈ – ਅਮਲ ਰਾਹੀਂ ਕੁਦਰਤ ਦੇ ਸਿੱਧਾਂਤ ਨੂੰ ਸਮਝਕੇ ਕੁਦਰਤ ਨੂੰ ਅਜੇਹਾ ਰੂਪ ਦੇਣਾ ਜਿਹੜਾ ਮਨੁੱਖੀ ਜੀਵਨ ਲਈ ਸੁੰਦਰਤਾ ਦਾ ਨਿੱਤ-ਵਗਦਾ ਸੋਮਾ ਬਣ ਸਕੇ। ਕੁਦਰਤ ਅਤੇ ਮਨੁੱਖ ਦਾ ਸੰਬੰਧ ਡਾਇਲੈਕਟਿਕ ਹੈ। ਇਕ ਪਾਸਿਉਂ ਮਨੁੱਖੀ ਲੋੜਾਂ ਦੀ ਪੂਰਤੀ ਦਾ ਵਸੀਲਾ 'ਕੁਦਰਤ' ਆਪ ਹੈ ਦੂਸਰੇ ਪਾਸੇ ਤੋਂ ਇਸ ਵਸੀਲੇ ਤੋਂ ਲਾਭ ਮਨੁੱਖ ਵਸੀਲੇ ਨਾਲ ਘੋਲ ਕਰਕੇ ਹੀ ਉਠਾ ਸਕਦਾ ਹੈ। ਕੁਦਰਤ ਅਤੇ ਮਨੁੱਖ ਦੇ ਇਸ ਰਿਸ਼ਤੇ ਦੀ ਸਹੀ ਸਮਝ ਰੱਖਣ ਵਾਲਾ ਸਾਹਿਤਕਾਰ ਹੀ 'ਮਨੁੱਖੀ ਆਜ਼ਾਦੀ' ਵਿਚ ਸਹਾਇਕ ਸਿੱਧ ਹੋ ਸਕਦਾ ਹੈ।

ਕੁਦਰਤ ਨਾਲ ਘੋਲ ਕਰਦਿਆਂ ਮਨੁੱਖ ਜਿਹੜਾ ਗਿਆਨ ਪ੍ਰਾਪਤ ਕਰਦਾ ਹੈ, ਉਸ ਦਾ ਸੰਚਿਤ ਰੂਪ ਵਿਗਿਆਨ ਅਖਵਾਉਂਦਾ ਹੈ। ਘੋਲ ਵਿਚ ਵਰਤੇ ਜਾਣ ਵਾਲੇ ਸੰਦ ਇਸ ਗਿਆਨ ਦਾ ਬਾਹਰੀ ਰੂਪ ਹੈ ਅਤੇ ਇੰਨ੍ਹਾਂ ਸੰਦਾਂ ਨੂੰ ਬਣਾਉਣ ਅਤੇ ਵਰਤਣ ਦੀ ਸੂਝ ਗਿਆਨ ਦਾ ਅੰਦਰਲਾ ਰੂਪ। ਉਦਾਹਰਣ ਲਈ ਪਾਣੀ ਦਾ ਪੰਪ ਗਿਆਨ ਦਾ ਬਾਹਰੀ ਰੂਪ ਹੈ ਅਤੇ ਪਾਣੀ ਦਾ ਪੰਪ ਬਣਾਉਣ ਵਰਤਣ ਦੀ ਜਾਚ ਅਤੇ ਸੂਝ ਮਨੁੱਖੀ ਆਜ਼ਾਦੀ ਦੀ ਸਿਰਜਨਾ ਲਈ ਬਹੁਤ ਜ਼ਰੂਰੀ ਹਨ। ਅਜੇਹੀ ਸੂਝ ਅਤੇ ਜਾਚ ਪੈਦਾ ਕਰਨਾ, ਵਧਾਉਣਾ ਤੇ ਉਸਦਾ ਪਸਾਰ ਕਰਨਾ ਵਿਗਿਆਨ ਦਾ ਕੰਮ ਹੈ। ਸਾਹਿਤ ਅਤੇ ਕਲਾ ਦੇ ਖੇਤਰ ਵਿਚ ਇਹ ਗੱਲਾਂ ਨਹੀਂ ਆਉਂਦੀਆਂ। ਫਰਾਂਸ ਦੇ ਪਾਰਨਾਸੀਅਨ ਸਾਹਿਤਕਾਰ ਗਾਟੀਅਰ ਦਾ ਇਹ ਮੱਤ ਬਿਲਕੁਲ ਠੀਕ ਹੈ ਕਿ ਸਾਹਿਤ ਅਤੇ ਕਲਾ ਨਾ ਰੋਟੀ ਤਿਆਰ ਕਰ ਸਕਦੀ ਹੈ ਤੇ ਨਾ ਹੀ ਜੁੱਤੀਆਂ ਦਾ ਜੋੜਾ। ਪਰ ਉਸਨੇ ਇਸ ਸਚਾਈ ਵਿਚੋਂ ਜਿਹੜਾ ਨਤੀਜਾ ਕੱਢਿਆ ਹੈ, ਉਹ ਬਿਲਕੁਲ ਗਲਤ ਹੈ। ਉਸ ਅਨੁਸਾਰ, ਜੇ ਉਪਰਲੀ ਗੱਲ ਠੀਕ ਹੈ ਤਾਂ ਸਾਹਿਤ ਅਤੇ ਕਲਾ ਨੂੰ ਮਨੁੱਖੀ ਉਪਯੋਗਿਤਾ ਦੀ ਤੱਕੜੀ ਤੋਲਣਾ ਸਰਾਸਰ ਮੂਰਖਤਾ ਹੈ। ਪਰ ਕੁਦਰਤ ਉਤੇ ਕਾਬੂ ਪਾਉਣ ਲਈ ਨਿਰੀ ਸਾਇੰਸ ਹੀ ਕੰਮ ਨਹੀਂ ਕਰ ਸਕਦੀ, ਸਗੋਂ ਮਨੁੱਖੀ ਜਜ਼ਬਾ ਜਦ ਤਕ ਅਮਲ ਦੀ ਸੰਚਾਲਕ-ਸ਼ਕਤੀ ਨਹੀਂ ਬਣਦਾ, ਤਦ ਤੀਕ ਮਨੁੱਖ ਅਮਲ ਨਹੀਂ ਕਰਦਾ। ਮਨੁੱਖੀ ਮਨ ਦੀਆਂ ਸੱਧਰਾਂ, ਲੋੜਾਂ ਅਤੇ ਜਜ਼ਬੇ ਹੀ ਉਹ ਸੰਚਾਲਕ-ਸ਼ਕਤੀ ਹਨ ਜਿਹੜੀਆਂ ਉਸ ਨੂੰ ਅਮਲ ਕਰਨ ਦੀ ਪਰੇਰਨਾ ਦਿੰਦੀਆਂ ਹਨ। ਸਾਹਿਤ ਅਤੇ ਕਲਾ ਦੇ ਖੇਤਰ ਇਹੀ ਮਨੁੱਖੀ ਜਜ਼ਬੇ ਅਤੇ ਸੱਧਰਾਂ ਹਨ। ਮਨੁੱਖੀ ਆਜ਼ਾਦੀ ਦੀ ਸਿਰਜਨਾ ਵਿਚ ਸਹਾਇਕ ਜਜ਼ਬੇ ਪੈਦਾ ਕਰਨਾ ਸਾਹਿਤਕਾਰ ਦਾ ਉਦੇਸ਼ ਹੈ ਅਰਥਾਤ ਮਨੁੱਖ ਦੇ ਅੰਦਰਲੇ ਨੂੰ ਇਉਂ ਵਿਉਂਤਣਾ ਕਿ ਇਹ ਆਜ਼ਾਦੀ ਦੀ ਸਿਰਜਨਾ ਦੇ ਅਮਲ ਨੂੰ ਤਿੱਖਾ ਕਰ ਸਕੇ, ਸਾਹਿਤ ਦਾ ਕਰਤੱਵ ਹੈ। ਮਨੁੱਖੀ ਆਜ਼ਾਦੀ ਵਿਚ ਸਹਾਇਕ ਮਨੁੱਖੀ ਸ਼ਖਸੀਅਤ ਦੇ ਦੋਵੇਂ ਅੰਗ ਗਿਆਨ ਅਤੇ ਜਜ਼ਬਾ ਸਮਾਜਕ ਹਨ। ਇਹ ਲੋਕਾਂ ਦੇ ਸਮੂਹਕ ਅਮਲ ਦਾ ਸਿੱਟਾ ਹਨ ਅਤੇ ਅਮਲ ਵਿਚੋਂ ਪੈਦਾ ਹੋਣ ਵਾਲੀ ਸੱਭਿਅਤਾ ਅਰਥਾਤ ਪੈਦਾਵਾਰੀ ਸ਼ਕਤੀਆਂ ਦੇ ਵਿਕਾਸ-ਪੱਧਰ ਦੁਆਰਾ ਨਿਰਧਾਰਿਤ ਹੁੰਦੇ ਹਨ।

## ਜਾਗ ! ਮਨੁੱਖਤਾ ਜਾਗ !!

ਮਹਿੰਦਰ ਸਾਥੀ

ਜਾਗ ! ਮਨੁੱਖਤਾ ਜਾਗ !!
ਫੇਰ ਦਰਿੰਦਗੀ ਤੇਰਾ ਉਜਾੜਨ,
ਆਈ ਹੈ ਵਸਿਆ

ਧਰਮ ਦੀ ਇਸਨੇ ਪਾਈ ਹੈ ਖੱਲ,
ਨ੍ਹੇਰ ਦਾ ਮੂੰਹ ਵਿੱਚ ਟੰਗਿਆ ਹੈ ਟੱਲ।
ਚਾਨਣ ਦੀ ਗੱਲ ਦਾ ਗਲ ਘੁੱਟੇ,
ਸਿਰ ਤੇ ਚਾਬੇ ਨ੍ਹੇਰੇ ਦੀ ਗੱਲ।
ਚਾਨਣ-ਗੀਤ ਤਰੁੰਡਕੇ ਗਾਉਂਦੀ,
ਹੈ ਨ੍ਹੇਰੇ ਦਾ ਰਾਗ।
ਜਾਗ ਮਨੁੱਖਤਾ...।

ਹੱਸਦੇ ਫੁੱਲ ਪਲ ਵਿੱਚ ਮਿੱਧ ਸੁੱਟਦੀ,
ਕਲੀਆਂ ਦੀ ਹੈ ਹਾਸੀ ਲੁੱਟਦੀ।
ਅੰਕੁਰ ਤੇ ਬੰਦ ਕਲੀਆਂ ਦੀ ਇਹ,
ਸਿਰ ਦੀ ਛਾਂ ਹੈ ਜੜ੍ਹ ਤੋਂ ਪੁੱਟਦੀ।
ਘੇਰ ਕੇ ਬਾਗ ਦੇ ਮਾਲੀ ਡੱਸਦੇ,
ਇਹ ਹੰਕਾਰੀ ਨਾਗ।
ਜਾਗ ਮਨੁੱਖਤਾ...।

ਗਿਆਨ ਵਿਹੂਣੇ ਇਸ ਦੇ ਬੇਲੀ,
'ਪੀਲਾ ਦੈਂਤ' ਹੈ ਇਸ ਦਾ ਮੇਲੀ।
ਬੁੱਧ, ਰਹੀਮ, ਨਾਨਕ ਦੀ ਧਰਤੀ,
ਇਨ੍ਹਾਂ ਬਾਂਦਰਾਂ ਹੱਥ ਜਿਉਂ ਭੇਲੀ।
ਜਾਂ ਉਜੱਡ ਜਿਉਂ ਕਰਨ ਹੀਰੇ ਦੇ,
ਪਕੜ ਹਥੌੜਾ ਭਾਗ।
ਜਾਗ ਮਨੁੱਖਤਾ...।

ਅਤਿ ਜ਼ਹਿਰੀ ਇਸ ਦੇ ਫੁੰਕਾਰੇ,
ਇਸ ਦੇ ਹੱਥਾਂ ਵਿੱਚ ਅੰਗਿਆਰੇ।
ਸੰਤਾਲੀ ਦੇ ਨਾਲ ਨੇ ਮਿਲਦੇ,
ਇਸਦੇ ਤਾਜਾ ਤਾਜ ਕਾਰੇ।
ਸੰਤਾਲੀ ਦੇ ਜ਼ਖ਼ਮ ਨੂੰ ਚੌੜਾ,
ਚਾਹੇ ਇਹ ਕਰਨਾ ਕਾਗ।
ਜਾਗ ਮਨੁੱਖਤਾ...।

ਜਾਗ ! ਮਨੁੱਖਤਾ, ਜਾਗ ! ਮਨੁੱਖਤਾ !
ਕਰਕੇ ਲੋਹ ਇਰਾਦਾ ਪੁਖ਼ਤਾ
ਵੇਖੀਂ ! ਕਿਧਰੇ ਇਹ ਦਰਿੰਦਗੀ,
ਵੇਖੀਂ ! ਕਿਧਰੇ ਇਹ ਮਨ ਮੁੱਖਤਾ
ਤੇਰੇ ਉਜਲੇ ਮਸਤਕ ਉੱਤੇ,
ਪਾ ਦਏ ਕੋਝਾ ਦਾਗ !
ਜਾਗ ਮਨੁੱਖਤਾ...।

# ਹਰ ਪਲ ਹੰਢਾ ਰਿਹੈ ਸਾਡਾ ਜਿਸਮ. ਜ਼ਿੰਦਗੀ ਮੌਤ ਦੀ ਇੱਕ ਸੂਖਮ ਜੰਗ

ਯਸ਼ਪਾਲ

ਦੁਸ਼ਮਣ ਦੀ ਅਗਲੇਰੀ ਟੁਕੜੀ ਦੱਬਵੇਂ ਪੈਰੀਂ ਅੰਦਰ ਵੜਦੀ ਹੈ। ਧੋਖਾ,ਫਰੇਬ ਤੇ ਛਲ ਇਸ ਦੀ ਫ਼ਿਤਰਤ ਹੈ। ਕਿਸੇ ਚੁਣੌਤੀ ਜਾਂ ਰੁਕਾਵਟ ਦੀ ਜ਼ਾਹਰਾ ਅਣਹੋਂਦ ਦੇਖ ਕੇ,ਉਹ ਬੈਖੌਫ ਆਪਣੇ ਪਿਛਲੇ ਸਾਥੀਆਂ ਨੂੰ ਅੱਗੇ ਵਧਣ ਦਾ ਇਸ਼ਾਰਾ ਦਿੰਦੀ ਹੈ। ਉਸ ਦਾ ਨਿਸ਼ਾਨਾ ਇੱਕ ਅਹਿਮ ਟਿਕਾਣੇ ਤੇ ਕਬਜਾ ਕਰਨਾ ਹੈ ਜਿੱਥੋਂ ਓਪਰੇ ਪਰਾਏ ਇਲਾਕੇ ਵਿੱਚ ਅੰਦਰ ਅੱਗੇ ਹੋਰ ਘੁਸਪੈਠ ਕੀਤੀ ਜਾ ਸਕੇ ਪਰ ਬਚਾਓ ਸੁਰੱਖਿਆ ਫੌਜਾਂ ਵੀ ਅਵੇਸਲੀਆਂ ਨਹੀਂ ਬੈਠੀਆਂ ਹੋਈਆਂ। ਉਹਨਾਂ ਨੇ ਵੀ ਅੰਦਰ ਵੜਦੇ ਘੁਸਪੈਠੀਏ ਨੂੰ ਤਾੜ ਲਿਆ ਹੈ। ਉਹਨਾਂ ਉਸ ਨੂੰ ਬਿਨਾਂ ਖ਼ਬਰ ਕੀਤਿਆਂ ਹੀ ਉਸ ਦੇ ਪਾਸਪੋਰਟ ਦੀ ਜਾਂਚ ਕਰ ਲਈ ਹੈ। ਉਹਨਾਂ ਨੂੰ ਪੱਕਾ ਯਕੀਨ ਹੋ ਗਿਆ ਹੈ ਕਿ ਘੁਸਪੈਠੀਆ ਨਾ ਤਾਂ ਮਿੱਤਰ ਹੈ ਤੇ ਨਾ ਹੀ ਕੋਈ ਅਣਜਾਣ ਭੋਲਾ ਘੁਮੱਕੜ ਹੈ। ਇਉਂ ਉਸ ਦੇ ਦੁਸ਼ਮਣਾਨਾ ਇਰਾਦੇ ਨੂੰ ਭਾਂਪਦਿਆਂ ਹੀ ਕਮਾਂਡ ਹੈੱਡ ਕੁਆਰਟ ਨੂੰ ਚੌਕਸ ਕਰ ਦਿੱਤਾ ਹੈ ਜਿਹੜਾ ਫੌਜੀ ਕਾਰਵਾਈ ਲਈ ਸਰਗਰਮ ਹੋ ਜਾਂਦਾ ਹੈ। ਉਹ ਫੌਜੀ ਸੈਨਿਕਾਂ ਦੀ ਨਫ਼ਰੀ ਵਧਾਉਣ ਲਈ ਆਮ ਲਾਮ ਬੰਦੀ ਦਾ ਹੋਕਾ ਦਿੰਦਾ ਹੈ। ਨਾਲ ਦੀ ਨਾਲ ਉਹ ਸਾਰੇ ਇਲਾਕੇ ਅੰਦਰ ਅਹਿਮ ਟਿਕਾਣਿਆਂ ਤੇ ਬਣੀਆਂ ਸਾਰੀਆਂ ਫੌਜੀ ਛਾਉਣੀਆਂ ਤੱਕ ਯੁੱਧ ਦਾ ਬਿਗਲ ਵਜਾ ਦਿੰਦਾ ਹੈ,ਜਿਸ ਦੇ ਅਮਲ ਕਰਦਿਆਂ ਸਮੁੱਚਾ ਬਚਾਓ ਸੁਰੱਖਿਆ ਤੰਤਰ ਤੁਰੰਤ ਹਰਕਤ ਵਿੱਚ ਆ ਜਾਂਦਾ ਹੈ। ਇੱਕ ਪਾਸੇ ਕੁੱਝ ਫੌਜਾਂ ਖਾਸ ਤੌਰ ਤੇ ਆਤਮਘਾਤੀ ਦਸਤੇ ਸ਼ਸ਼ਤਰਬੱਧ ਹੋਣ ਲੱਗਦੇ ਹਨ ਤੇ ਟੈਂਕ ਬੀੜਨ ਲੱਗਦੇ ਹਨ। ਦੂਜੇ ਪਾਸੇ ਗੋਲੀ ਸਿੱਕਾ ਤਿਆਰ ਕਰਨ ਵਾਲੇ ਕਾਰਖਾਨੇ ਤਿਆਰ ਬਰ ਤਿਆਰ ਹੋ ਜਾਂਦੇ ਹਨ। ਉਹਨਾਂ ਵੱਲੋਂ ਤਿਆਰ ਕੀਤੀਆਂ ਨਿਸ਼ਾਨਾ ਸੇਧਤ ਮਿਜ਼ਾਈਲਾਂ ਦੁਸ਼ਮਣ ਦਾ ਮੁਕਾਬਲਾ ਕਰਨ ਲਈ ਵਿਸ਼ੇਸ਼ ਢੁਕਵੀਆਂ ਹੁੰਦੀਆਂ ਹਨ। ਇੱਕ ਵਾਰੀ ਛੱਡੀਆਂ ਹੋਈਆਂ ਉਹ ਉੱਡਦੇ ਬਾਜ਼ਾਂ ਵਾਂਗ ਦੁਸ਼ਮਣ ਦਾ ਪਿੱਛਾ ਕਰਨ ਲਗਦੀਆਂ ਹਨ ਤੇ ਉਸ ਦੇ ਆਮੋ ਸਾਹਮਣੇ ਟਾਕਰਾ ਹੁੰਦੇ ਹੀ ਉਸ ਨੂੰ ਸ਼ਿਕੰਜੇ ਵਾਂਗ ਕਸ ਲੈਂਦੀਆਂ ਹਨ ਤੇ ਜਾਨੋਂ ਮਾਰ ਮੁਕਾ ਦਿੰਦੀਆਂ ਹਨ ਪਰ ਯੁੱਧ ਅਜੇ ਵੀ ਜਾਰੀ ਹੈ। ਜੰਗ-ਏ-ਮੈਦਾਨ ਹੁਣ ਲੋਥਾਂ ਨਾਲ ਭਰਿਆ ਹੈ ਜਿਹੜੀਆਂ ਬਹੁਤੀਆਂ ਦੁਸ਼ਮਣ ਫੌਜਾਂ ਦੀਆਂ ਹਨ। ਉਹਨਾਂ ਵਿੱਚ ਕੁਝ ਲੋਥਾਂ ਵਫਾਦਾਰ ਲੜਾਕੂਆਂ ਦੀਆਂ ਵੀ ਹਨ ਜਿਨ੍ਹਾਂ ਨੇ ਆਪਣੀ ਡਿਊਟੀ ਨਿਭਾਉਂਦਿਆਂ ਜਾਨਾਂ ਦੀ ਆਹੂਤੀ ਦੇ ਦਿੱਤੀ। ਨਾਲ ਹੀ ਤਿਆਰ ਖੜੀਆਂ ਸਫਾਈ ਸੇਵਕ ਟੁਕੜੀਆਂ ਜਿਨ੍ਹਾਂ ਨੂੰ ਅੰਤਿਮ ਜਿੱਤ ਤੇ ਭੋਰਾ ਵੀ ਸ਼ੱਕ ਨਹੀਂ ਹੁੰਦਾ,ਹੁਣ ਆਪਣਾ ਕੰਮ ਸ਼ੁਰੂ ਕਰਦੀਆਂ ਹਨ। ਤੇਜੀ ਨਾਲ ਉਹ ਮਲਬਾ ਚੁੱਕਦੀਆਂ ਹਨ ਤੇ ਕੂੜ ਕਬਾੜ ਨੂੰ ਬਾਹਰ ਸੁੱਟਦੀਆਂ ਹਨ। ਬੱਸ, ਹੁਣ ਜੋ ਕਰਨ ਵਾਲਾ ਕੰਮ ਬਾਕੀ ਬਚਦਾ ਹੈ ਉਹ ਹੈ ਟੁੱਟ ਭੱਜ ਦੀ ਮੁਰੰਮਤ ਕਰਨਾ ਤੇ ਖਰਾਬ ਹੋਏ ਸਾਜ਼ੋ ਸਮਾਨ ਦੀ ਮੁੜੀ ਉਸਾਰੀ। ਇਹ ਕਿਸੇ ਕਲਪਿਤ ਯੁੱਧ ਦਾ ਚਿੱਤਰ ਪਟ ਨਹੀਂ ਹੈ। ਅਜਿਹੇ ਯੁੱਧ ਹਰ ਜੀਵਤ ਪ੍ਰਾਣੀ ਅੰਦਰ ਲੜੇ ਜਾਂਦੇ ਹਨ। ਜੇ ਇਹ ਯੁੱਧ ਸੌਖਿਆਂ ਦ੍ਰਿਸ਼ਟੀਗੋਚਰ ਨਹੀਂ ਹਨ ਤਾਂ ਇਸ ਕਰਕੇ ਕਿ ਦੁਸ਼ਮਣ ਬਚਾਓ ਸੁਰੱਖਿਆ ਫੌਜਾਂ, ਅਸਲਾ ਖਾਨਾ ਤੇ ਮੈਦਾਨ-ਏ-ਜੰਗ ਵੀ ਸੂਖਮ ਸੁਭਾਅ ਦੇ ਹਨ। ਇਹ ਸਾਰੇ ਦੇ ਸਾਰੇ ਯੁੱਧ ਸਾਡੇ ਜਿਸਮ ਅੰਦਰ ਲੜੇ ਜਾਂਦੇ ਹਨ।

**ਮਜਬੂਤ ਸੁਰੱਖਿਆ ਢਾਂਚਾ:** ਮਨੁੱਖ ਸਭ ਤੋਂ ਜ਼ਿਆਦਾ ਵਿਕਸਿਤ ਜੀਵ ਹੈ ਤੇ ਸਭ ਤੋਂ ਸੁਯੋਗ ਅਨੁਕੂਲ ਜੀਵ ਸਮਝਿਆ ਜਾ ਸਕਦਾ ਹੈ। ਕੁਦਰਤ ਨੇ ਉਸ ਨੂੰ ਜੋ ਬੁੱਧੀ ਬਖ਼ਸ਼ੀ ਹੈ,ਉਸ ਦੀ ਵਰਤੋਂ ਕਰਕੇ ਮਨੁੱਖ ਨੇ ਇੱਕ ਤਕੜਾ ਸ਼ਸਤਰ ਖਾਨਾ ਖੜ੍ਹਾ ਕਰਦਿਆਂ ਆਪਣੀ ਸੁਰੱਖਿਆ ਨੂੰ ਹੋਰ ਮਜ਼ਬੂਤ ਕਰ ਲਿਆ ਹੈ। ਫਿਰ ਵੀ ਚਿੰਤਾ ਵਾਲੀ ਗੱਲ ਇਹ ਹੈ ਕਿ ਇਹ ਸਾਰਾ ਗੋਲੀ ਸਿੱਕਾ ਉਦੋਂ ਕਿਸੇ ਕੰਮ ਨਹੀਂ ਆਉਂਦਾ ਜਦ ਉਸਦੇ ਆਲੇ ਦੁਆਲੇ ਘੇਰਾ ਘੱਤੀ ਬੈਠੇ ਸੂਖ਼ਮ ਰੋਗਾਣੂਆਂ ਤੋਂ ਆਪਣੇ ਜਿਸਮ ਦੀ ਸੁਰੱਖਿਆ ਕਰਨ ਦੀ ਗੱਲ ਆਉਂਦੀ ਹੈ। ਇੱਥੋਂ ਤੱਕ ਕਿ ਇਸੇ ਕਰਕੇ ਹੀ ਕਿਸੇ ਵਿਗਿਆਨੀ ਨੂੰ ਇਹ ਕਹਿਣ ਲਈ ਮਜਬੂਰ ਹੋਣਾ ਪਿਆ ਕਿ ਮਨੁੱਖ ਸੂਖ਼ਮ ਜੀਵਾਣੂਆਂ ਦੇ ਸਮੁੰਦਰ 'ਚ ਤੈਰ ਰਿਹਾ ਹੈ ਪ੍ਰੰਤੂ ਫਿਰ ਵੀ ਕੁਦਰਤ ਤੇ ਝੂਰਨਾ ਵਾਜਿਬ ਨਹੀਂ ਹੋਵੇਗਾ ਕਿ ਉਹ ਸਾਡੇ ਪ੍ਰਤੀ ਨਿਰਮੋਹੀ ਹੈ ਕਿਉਂਕਿ ਸੂਖ਼ਮ ਦੁਸ਼ਮਣਾਂ ਦੀ ਗਿਣਤੀ ਤੇ ਪਸਾਰਾ ਏਨਾ ਵਿਸ਼ਾਲ ਜਾਪਦਾ ਹੈ ਕਿ ਮਨੁੱਖ ਜਾਤੀ ਨੂੰ ਉਸੇ ਤਰ੍ਹਾਂ ਹੀ ਸੂਖਮ ਦੁਸ਼ਮਣਾਂ ਦੀ ਭੀੜ 'ਚ ਖੁੱਲ੍ਹਾ ਛੱਡ ਦਿੱਤਾ ਗਿਆ ਹੈ ਜਿਸ ਤਰ੍ਹਾਂ ਨੰਨ੍ਹੇ ਬੱਚਿਆਂ ਨੂੰ ਸੰਘਣੇ ਹਨੇਰੇ ਤੇ ਡਰਾਉਣੇ ਜੰਗਲਾਂ ਵਿੱਚ ਛੱਡ ਦਿੱਤਾ ਗਿਆ ਹੋਵੇ ਪ੍ਰੰਤੂ ਖ਼ੁਦ ਕੁਦਰਤ ਨੇ ਹੀ ਮਨੁੱਖੀ ਸਰੀਰ ਨੂੰ ਇੱਕ ਮਜਬੂਤ ਸੁਰੱਖਿਆ ਢਾਂਚਾ ਬਖ਼ਸ਼ਿਆ ਹੈ ਜਿਸ ਤੇ ਅੱਜ ਦੇ ਸਮੇਂ ਦਾ ਫੌਜੀ ਤੌਰ ਤੇ ਸਭ ਤੋਂ ਵੱਧ ਵਿਕਸਿਤ ਮੁਲਕ ਵੀ ਰਸ਼ਕ ਕਰ ਸਕਦਾ ਹੈ। ਮਨੁੱਖੀ ਜਿਸਮ ਦਾ ਸੁਰੱਖਿਆ ਢਾਂਚਾ ਏਨਾ ਪ੍ਰਬੀਨ ਹੈ,ਏਨਾ ਮਜਬੂਤ ਤੇ ਏਨਾ ਭੇੜੂ ਹੈ ਕਿ ਇਸ ਉੱਪਰ ਇਹ ਪ੍ਰਸਿੱਧ ਕਹਾਵਤ ਠੀਕ ਢੁਕਦੀ ਹੈ "ਸੜੇ ਗੁਆਂਢੀ ,ਸਾਡਾ ਸਿਰ ਉੱਚਾ।" ਕਿਸੇ ਫੌਜ ਦੀ ਮੁਢਲੀ ਇਕਾਈ ਇੱਕ ਸੈਨਿਕ ਹੈ। ਕਿਸੇ ਵੀ ਚੌਕਸ ਫੌਜ ਦਾ ਨਿਰੰਤਰ ਰੰਗਰੂਟ ਭਰਤੀ ਦਾ ਪ੍ਰੋਗਰਾਮ ਜਾਰੀ ਰਹਿੰਦਾ ਹੈ। ਨਵੇਂ ਰੰਗਰੂਟ ਨੂੰ ਜਿਸਮਾਨੀ ਤੌਰ ਤੇ ਤੰਦਰੁਸਤ ਬਣਾਉਣਾ ਹੁੰਦਾ ਹੈ,ਉਸ ਨੂੰ ਜਾਬਤੇ ਦੀ ਆਮ ਸੂਝ ਨਾਲ ਲੈਸ ਕਰਨਾ ਹੁੰਦਾ ਹੈ,ਆਧੁਨਿਕ-ਨਵੀਨਤਮ ਹਥਿਆਰਾਂ ਦੀ ਜਾਣਕਾਰੀ ਤੇ ਉਹਨਾਂ ਦੀ ਵਰਤੋ ਸਿਖਾ ਕੇ ਲੜਾਈ ਲਈ ਤਿਆਰ ਕਰਨਾ ਹੁੰਦਾ ਹੈ। ਆਧੁਨਿਕ ਫੌਜਾਂ ਬਹੁਪੱਖੀ ਹੁੰਦੀਆਂ ਹਨ। ਉਹਨਾਂ ਅੰਦਰ ਕੇਵਲ ਜ਼ਮੀਨੀ,ਸਮੁੰਦਰੀ ਤੇ ਹਵਾਈ ਜੰਗ ਲੜਨ ਲਈ ਹੀ ਤਿੰਨ ਵਿੰਗ ਨਹੀਂ ਹੁੰਦੇ ਸਗੋਂ ਹੋਰ ਵਿਸ਼ੇਸ਼ ਮੁਹਾਰਤ ਪ੍ਰਾਪਤ ਟੁਕੜੀਆਂ ਵੀ ਹੁੰਦੀਆਂ ਹਨ ਜਿਵੇਂ ਤੋਪਖਾਨਾ ਟੁਕੜੀ,ਸੰਕੇਤ ਸੂਚਨਾ ਟੁਕੜੀ,ਇੰਜੀਨੀਅਰ ਟੁਕੜੀ,ਸਮੁੰਦਰੀ ਹਵਾਈ ਟੁਕੜੀ, ਛਾਤਾਧਾਰੀ ਸੈਨਿਕ ਟੁਕੜੀ ਤੇ ਕਮਾਂਡੋ ਸੈਨਿਕ ਟੁਕੜੀ। ਗਰੈਜੂਏਟ ਸਿਖਾਂਦਰੂ ਨੂੰ ਉਸ ਦੀ ਆਖਰੀ ਤਾਇਨਾਤੀ ਮੁਤਾਬਕ ਕਿਸੇ ਇੱਕ ਵਿਸ਼ੇਸ਼ ਕਾਰਜ ਦੀ ਉੱਚ ਸਿਖਲਾਈ ਦਿੱਤੀ ਜਾਂਦੀ ਹੈ। ਸਿਖਲਾਈ ਯਾਫ਼ਤਾ ਲੈਸ ਸੈਨਿਕ ਨੂੰ ਕਿਸੇ ਨਿਆਸਰੇ ਯੋਧੇ ਵਾਂਗ ਇਕੱਲਿਆਂ ਹੀ ਨਹੀਂ ਛੱਡਿਆ ਜਾ ਸਕਦਾ। ਕਾਰਗਾਰ ਸੁਰੱਖਿਆ ਲਈ ਜਵਾਨਾਂ ਨੂੰ ਪਲਟਨਾਂ,ਕੰਪਨੀਆਂ,ਬਟਾਲੀਅਨਾਂ ਤੇ ਬ੍ਰਿਗੇਡਾਂ ਵਿੱਚ ਸ਼੍ਰੇਸ਼ਟ ਅਕਾਰਾਂ ਰਾਹੀਂ ਵੰਡਿਆ ਜਾਂਦਾ ਹੈ। ਫੌਜੀ ਛਾਉਣੀਆਂ ਅਹਿਮ ਟਿਕਾਣਿਆਂ



ਤੇ ਬਣਾਈਆਂ ਜਾਂਦੀਆਂ ਹਨ। ਸਾਰੀਆਂ ਸਰਹੱਦਾਂ ਤੇ ਦੁਸ਼ਮਣ ਦੀ ਸੰਭਾਵੀ ਘੁਸਪੈਠ ਵਾਲੇ ਟਿਕਾਣਿਆਂ ਤੇ ਨਿਰੰਤਰ ਚੌਕਸੀ ਰੱਖੀ ਜਾਂਦੀ ਹੈ। ਸਾਰੀਆਂ ਟੁਕੜੀਆਂ ਦੀ ਸਰਗਰਮੀ ਤੇ ਯੁੱਧ ਤਿਆਰੀ ਉੱਪਰ ਕੇਂਦਰੀ ਕਮਾਂਡ ਵੱਲੋਂ ਪੂਰੀ ਨਜ਼ਰ ਰੱਖੀ ਜਾਂਦੀ ਹੈ। ਕੇਂਦਰੀ ਕਮਾਂਡ ਵੀ ਸਮੇਂ ਸਮੇਂ ਤੇ ਸਾਰੀਆਂ ਦੂਰ ਦੁਰਾਡੇ ਵਾਲੀਆਂ ਟੁਕੜੀਆਂ ਨੂੰ ਉਹਨਾਂ ਦੀਆਂ ਡਿਊਟੀਆਂ ਸਬੰਧੀ ਹਦਾਇਤਾਂ ਜਾਰੀ ਕਰਦੀ ਹੈ।

**ਦੁਸ਼ਮਣ ਦੀ ਪਹਿਚਾਣ:** ਕਿਸੇ ਵੀ ਜਥੇਬੰਦ ਨਿਪੁੰਨ ਫੌਜ ਦਾ ਢਾਂਚਾ ਅਜਿਹਾ ਹੀ ਹੋਵੇਗਾ ਪ੍ਰੰਤੂ ਸਾਡੇ ਜਿਸਮ ਦੇ ਸੁਰੱਖਿਆ ਢਾਂਚੇ ਅੰਦਰ ਇਹ ਲੱਛਣ ਤਾਂ ਮੌਜੂਦ ਹੀ ਹਨ ਬਲਕਿ ਇਸ ਤੋਂ ਵੀ ਕੁਝ ਵਧੇਰੇ ਹਨ। ਸਾਡੀ ਇਸ ਜਿਸਮਾਨੀ ਫੌਜ ਦੇ ਸੰਤਰੀ ਪਹਿਰੇਦਾਰ ਹਨ- ਲਿੰਫ਼ਕਣ (Lymphocytes) ਜਿਹੜੇ ਖੂਨ ਅੰਦਰਲੇ ਸਫ਼ੈਦ ਰਕਤਾਣੂਆਂ ਦੀ ਇੱਕ ਕਿਸਮ ਹੈ ਜਦ ਇਹ ਪੂਰਨ ਸਿਖਲਾਈਯਾਪਤਾ ਹੋ ਜਾਂਦੇ ਹਨ ਤਾਂ ਸਰਗਰਮ ਕਾਰਵਾਈ ਲਈ ਤਿਆਰ ਹੁੰਦੇ ਹਨ ਤਾਂ ਇਹ ਇੱਕੋ ਹੀ ਇਕਹਿਰੇ ਲੱਛਣ ਨਾਲ ਲੈੱਸ ਹੁੰਦੇ ਹਨ ਜਿਹੜਾ ਇਹਨਾਂ ਨੂੰ ਆਪਣੇ ਤੇ ਪਰਾਏ ਦੀ ਪਹਿਚਾਣ ਕਰਨ ਦੀ ਆਗਿਆ ਦਿੰਦਾ ਹੈ। ਇਹ ਲੱਛਣ ਇਹਨਾਂ ਨੂੰ ਤੂੜੀ 'ਚੋਂ ਦਾਣੇ ਤੇ ਜ਼ਹਿਰ 'ਚੋਂ ਭੋਜਣ ਅੱਡ ਕਰਨ ਦੇ ਸਮਰੱਥ ਬਣਾਉਂਦਾ ਹੈ ਜਾਂ ਇੰਜ ਕਹਿ ਲਓ ਕਿ ਦੁਸ਼ਮਣਾਂ ਵਿੱਚੋਂ ਮਿੱਤਰ ਛਾਂਟਣ ਦੇ ਸਮਰੱਥ ਬਣਾਉਂਦਾ ਹੈ। ਨਾਮਵਰ ਆਸਟ੍ਰੇਲੀਅਨ ਨੋਬਲ ਵਿਜੇਤਾ ਵਿਗਿਆਨੀ ਸਰ ਫਰੈਂਕ ਮੈਕਫਾਰਲੇਟ ਬਾਰਟਨ (1899-1985) ਨੇ ਸਭ ਤੋਂ ਪਹਿਲਾਂ ਉਨ੍ਹਾਂ ਗੁੱਝੇ ਢੰਗ ਤਰੀਕਿਆਂ ਦੀ ਵਿਆਖਿਆ ਕੀਤੀ ਜਿਨ੍ਹਾਂ ਰਾਹੀਂ ਇਹ ਜਿਸਮਾਨੀ ਫੌਜੀ ਸੈਨਿਕ ਇਹ ਜਾਨਣ ਤੇ ਸਮਰੱਥ ਬਣਦੇ ਹਨ ਕਿ ਨਵਾਂ ਆਇਆ ਅਜਨਬੀ ਮਿੱਤਰ ਹੈ ਜਾਂ ਮਾੜੇ ਇਰਾਦੇ ਨਾਲ ਅੰਦਰ ਵੜਿਆ ਹੈ। ਉਸ ਨੇ ਆਪਣੇ ਤੇ ਪਰਾਏ ਦਾ ਸਿਧਾਂਤ ਪੇਸ਼ ਕੀਤਾ ਹੈ। ਜਿਹੜਾ ਜਿਸਮਾਨੀ ਫੌਜੀ ਜਵਾਨਾਂ ਦੀ ਅਗਵਾਈ ਕਰਦਾ ਹੈ। ਆਪਣੇ ਤੇ ਪਰਾਏ ਦੀ ਪਹਿਚਾਣ ਲਈ ਇੱਕ ਵਿਲੱਖਣ ਪਹਿਚਾਣ ਪਛਾਣ ਪੱਤਰ ਫੀਤੀ ਦੇ ਅਧਾਰ ਤੇ ਕੀਤੀ ਜਾਂਦੀ ਹੈ ਜਿਹੜੀ ਹਰ ਜੀਵ ਤੇ ਨਿਰਜੀਵ ਪਦਾਰਥ,ਹਰ ਜੀਵ ਤੇ ਨਿਰਜੀਵ ਵਸਤੂ ਦੇ ਮੋਢੇ ਤੇ ਲੱਗੀ ਹੁੰਦੀ ਹੈ। ਇਹ ਪਛਾਣ ਪੱਤਰ ਫੀਤੀ ਇੱਕ ਅਣੂ ਨੁਹਾਰ (Molecular confiquration) ਦੇ ਰੂਪ 'ਚ ਹੁੰਦੀ ਹੈ ਜਿਹੜੀ ਹਰ ਵਸਤੂ,ਪਦਾਰਥ ਦੀ ਆਪਣੀ ਵਿਸ਼ੇਸ਼ ਹੁੰਦੀ ਹੈ,ਹੋਰ ਕਿਸੇ ਦੀ ਨਹੀਂ। ਵਿਗਿਆਨਕ ਸ਼ਬਦਾਵਲੀ 'ਚ ਕਿਸੇ ਵੀ ਪਦਾਰਥ ਦੇ ਇਸ ਵਿਸ਼ਿਸ਼ਟ ਚਿੰਨ੍ਹ ਨੂੰ ਐਂਟੀਜਨ(Antigen) ਕਿਹਾ ਜਾਂਦਾ ਹੈ। ਕੋਸ਼ਿਕਾਵਾਂ ਦੀ ਇੱਕ ਹੋਰ ਕਿਸਮ ਮੈਕ੍ਰੋਫੇਗਜ਼ (Macrophages) ਜਿਸ ਦਾ ਸ਼ਬਦੀ ਅਰਥ ਹੈ ਦਿਓ ਕੱਦ ਮਾਸਖੋਰੇ, ਇਹ ਇਸ ਪਛਾਣ ਪਰੇਡ 'ਚ ਲਿੰਫ਼ਕਣਾਂ ਦੀ ਉਹ ਦਾਖ਼ਲ ਹੋਣ ਵਾਲੀ ਵਸਤੂ ਨੂੰ ਘੇਰ ਲੈਂਦੇ ਹਨ ਤੇ ਆਪਣੀ ਪਛਾਣ ਫੀਤੀ ਦੇ ਨਾਲ ਸਟਵੀਂ ਉਸ ਵਸਤੂ ਦੀ ਸਿਰਫ ਪਛਾਣ ਫੀਤੀ ਹੀ ਪੇਸ਼ ਕਰਦੇ ਹਨ। ਗਸ਼ਤ ਕਰ ਰਹੇ ਲਿੰਫ਼ਕਣ ਕਿਸੇ ਫੈਸਲੇ ਤੇ ਪਹੁੰਚਣ ਤੋਂ ਪਹਿਲਾਂ ਇੱਕੋ ਵੇਲੇ ਦੋਵੇਂ ਪਛਾਣ ਫੀਤੀਆਂ ਨੂੰ ਪੜ੍ਹ ਲੈਂਦੇ ਹਨ। ਐਂਟੀਜਨ (ਪਛਾਣ ਫੀਤੀ) ਪੇਸ਼ ਕਰਨ ਵਾਲੀ ਕੋਸ਼ਿਕਾ ਦੇ ਮੋਢੇ ਦੀ ਸਵੈ ਐਂਟੀਜਨ (ਫੀਤੀ) ਦੀ ਗੈਰਹਾਜ਼ਰੀ 'ਚ ਲਿੰਫ਼ਕਣਾਂ ਲਈ ਅਜਨਬੀ ਦੀ ਅਸਲੀ ਪਛਾਣ ਦਾ ਫੈਸਲਾ ਕਰਨਾ ਸੰਭਵ ਨਹੀਂ ਹੁੰਦਾ। ਇਹ ਐਂਟੀਜਨ ਪੇਸ਼ ਕਰਨ ਵਾਲੀ ਕੋਸ਼ਿਕਾ ਵੱਲੋਂ ਗੁਪਤ ਸੰਕੇਤ ਦੇਣ ਵਾਂਗ ਹੈ ਤਾਂ ਕਿ ਗਸ਼ਤ ਕਰ ਰਹੀ ਟੁਕੜੀ ਨੂੰ ਯਕੀਨ ਹੋ ਜਾਵੇ ਕਿ ਉਸ ਨੂੰ ਦਿੱਤੀ ਜਾ ਰਹੀ ਇਤਲਾਹ ਸਹੀ ਹੈ।

**ਉੱਚ ਸਿਖਲਾਈ ਯਾਫ਼ਤਾ ਸੈਨਿਕ:** ਜਿਸਮ ਦੇ ਫੌਜੀ ਜਵਾਨਾਂ ਲਈ ਭਰਤੀ ਕੇਂਦਰ ਹੱਡੀ ਮਿੱਝ (Bone marrow) ਹੈ। ਰਾਬੜੀ ਵਰਗਾ ਇਹ ਪਦਾਰਥ ਜਿਹੜਾ ਹੱਡੀਆਂ ਦੇ ਖੋਖਲੇ ਢਾਂਚੇ ਅੰਦਰ ਮੌਜੂਦ ਹੁੰਦਾ ਹੈ, ਇਹ ਖੂਨ ਅੰਦਰਲੀਆਂ ਸਾਰੀਆਂ ਕਿਸਮਾਂ ਦੀਆਂ ਕੋਸ਼ਿਕਾਵਾਂ ਦਾ ਜਨਮਦਾਤਾ ਹੈ। ਖੂਨ ਦੀਆਂ ਸਾਰੀਆਂ ਸਫ਼ੈਦ ਕੋਸ਼ਿਕਾਵਾਂ ਦੀ ਜਨਣੀ ਹੱਡੀ ਮਿੱਝ ਅੰਦਰਲੀ ਬਹੁ ਭਾਂਤੀ ਵੰਸ਼ ਕੋਸ਼ਿਕਾ (Pluropoent stem cell) ਹੁੰਦੀ ਹੈ। ਜਿਵੇਂ ਕਿ ਇਸ ਦੇ ਨਾਂ ਤੋਂ ਹੀ ਸਪਸ਼ਟ ਹੈ ਕਿ ਇਹ ਇੱਕ ਤੋਂ ਵਧੇਰੇ ਕਿਸਮਾਂ 'ਚ ਵਿਕਸਿਤ ਹੋਣ ਦੀ ਸਮਰੱਥਾ ਰੱਖਦੀ ਹੈ। ਇਹਨਾਂ ਵਿੱਚੋਂ ਕੁੱਝ ਲਿੰਫ਼ੋਆਇਡ ਵੰਸ਼ ਕੋਸ਼ਿਕਾਵਾਂ ਬਣ ਜਾਂਦੀਆਂ ਹਨ ਤੇ ਹੋਰ ਮੀਲਿਆਡ ਕੋਸ਼ਿਕਾਵਾਂ 'ਚ ਵਟ ਜਾਂਦੀਆਂ ਹਨ, ਜਿਹੜੀਆਂ ਅੱਗੇ ਕੋਸ਼ਿਕਾਵਾਂ ਦੇ ਕਈ ਵਰਗਾਂ 'ਚ ਵਿਕਸਿਤ ਹੋ ਜਾਂਦੀਆਂ ਹਨ ਜਿਵੇਂ ਮਾਸਟ (Mast) ਕੋਸ਼ਿਕਾਵਾਂ ਤੇ ਮੈਕ੍ਰੋਫੰਗਜ਼ ਕੋਸ਼ਿਕਾਵਾਂ। ਇਹ ਸਾਰੀਆਂ ਕੋਸ਼ਿਕਾਵਾਂ ਜਿਸਮ ਦੀ ਸੁਰੱਖਿਆ ਪ੍ਰਣਾਲੀ ਵਿੱਚ ਇੱਕ ਅਹਿਮ ਭੂਮਿਕਾ ਨਿਭਾਉਂਦੀਆਂ ਹਨ।

ਲਿੰਫ਼ ਕੋਸ਼ਿਕਾਵਾਂ ਦੇ ਹੱਡੀ ਮਿੱਝ ਤੋਂ ਬਾਹਰ ਆਉਣ ਤੋਂ ਪਹਿਲਾਂ ਪਹਿਲਾਂ ਉਹਨਾਂ ਨੂੰ ਅਜ਼ਮਾਇਸ਼ੀ ਦੌਰਾਂ ਵਿੱਚ ਦੀ ਲੰਘਾਇਆ ਜਾਂਦਾ ਹੈ ਜਿਹੜੇ ਉਨ੍ਹਾਂ ਨੂੰ ਫੌਜੀ ਸੈਨਿਕ ਬਣਾ ਦਿੰਦੇ ਹਨ। ਆਮ ਸਿਖਲਾਈ ਉਨ੍ਹਾਂ ਨੂੰ ਅਜਿਹੇ ਲੱਛਣਾਂ ਨਾਲ ਲੈੱਸ ਕਰ ਦਿੰਦੀ ਹੈ ਜਿਹੜੇ ਉਸ ਨੂੰ ਸੁਰੱਖਿਆ ਤਾਣੇ ਬਾਣੇ ਦਾ ਇੱਕ ਅਹਿਮ ਅੰਗ ਬਣਾ ਦਿੰਦੇ ਹਨ। ਯੁੱਧ ਲੜਨ ਖ਼ਾਤਿਕ ਜ਼ਾਬਤਾ ਸਰੀਰਕ ਤੰਦਰੁਸਤੀ ਤੇ ਛੋਟੀ ਮੋਟੀ ਝੜਪ ਸਬੰਧੀ ਜਾਣਕਾਰੀ ਦੇਣ ਵਾਲੀ ਆਮ ਸਿਖਲਾਈ ਹੀ ਕਾਫੀ ਨਹੀਂ ਹੁੰਦੀ। ਆਧੁਨਿਕ ਫੌਜ ਕੋਲ ਵਿਸ਼ੇਸ਼ ਕਾਰਜ ਕਰਨ ਖ਼ਾਤਿਰ ਵਿਸ਼ੇਸ਼ ਮੁਹਾਰਤ ਹਾਸਲ ਟੁਕੜੀਆਂ ਹੁੰਦੀਆਂ ਹਨ। ਜਿੰਨ੍ਹਾਂ ਲਈ ਉਹ ਢੁਕਵੀਂ ਤਰ੍ਹਾਂ ਲੈੱਸ ਹੁੰਦੀਆਂ ਹਨ। ਲੋੜ ਅਨੁਸਾਰ ਕੁਝ ਟੁਕੜੀਆਂ ਜਰ੍ਹਾਬਖ਼ਤਰ ਯੁੱਧ 'ਚ ਮਾਹਿਰ ਹੁੰਦੀਆਂ ਹਨ,ਕੁਝ ਸੰਚਾਰ 'ਚ ਤੇ ਕੁਝ ਹੋਰ ਲੰਬੀ ਦੂਰੀ ਦੀਆਂ ਮਿਜ਼ਾਈਲਾਂ ਨੂੰ ਚਲਾਉਣ ਵਾਲੀਆਂ ਹੁੰਦੀਆਂ ਹਨ। ਜਿਸਮ ਦੀਆਂ ਹਥਿਆਰ ਬੰਦ ਫੌਜਾਂ ਵੀ ਇਸੇ ਤਰ੍ਹਾਂ ਹੀ ਹਨ। ਉਹ ਵੀ ਘੱਟੋ ਘੱਟ ਦੋ ਵੱਡੀਆਂ ਤੇ ਕਈ ਛੋਟੀਆਂ ਵਿਸ਼ੇਸ਼ ਮੁਹਾਰਤ ਵਾਲੀਆਂ ਟੁਕੜੀਆਂ 'ਚ ਜਥੇਬੰਦ ਹੁੰਦੀਆਂ ਹਨ। ਹੱਡੀ ਮਿੱਝ ਅੰਦਰ ਜਵਾਨ ਹੋਈਆਂ ਲਿੰਫ਼ ਕੋਸ਼ਿਕਾਵਾਂ ਦੀ ਉਚੇਰੀ ਸਿਖਲਾਈ ਲਈ ਦੋ ਕੇਂਦਰ ਹਨ। ਪੰਛੀਆਂ ਅੰਦਰ ਇਨ੍ਹਾਂ ਵਿੱਚੋਂ ਇੱਕ ਕੇਂਦਰ ਹੁੰਦਾ ਹੈ। ਜਿਸ ਨੂੰ Bursa of fabricions ਅੰਗ ਕਿਹਾ ਜਾਂਦਾ ਹੈ। ਥਣ ਧਾਰੀਆਂ ਅੰਦਰ ਇਹ ਅੰਗ ਗਾਇਬ ਹੈ। ਫਿਰ ਵੀ ਮਨੁੱਖ ਸਮੇਤ ਇਨ੍ਹਾਂ ਜੀਵਾਂ ਅੰਦਰ ਇਸ ਅੰਗ ਵਾਂਗ ਹੀ ਕਾਰਜਸ਼ੀਲ ਕੇਂਦਰ ਮੌਜੂਦ ਹੈ। ਭਾਵੇਂ ਇਸ ਦੀ ਪੱਕੀ ਪਛਾਣ ਤੇ ਸਰਵ ਸਹਿਮਤੀ ਨਹੀਂ ਹੈ ਫਿਰ ਵੀ ਵਿਗਿਆਨੀਆਂ ਅੰਦਰ ਭਾਰੂ ਵਿਚਾਰ ਇਹ ਹੈ ਕਿ ਇਹ ਕੇਂਦਰ ਹੱਡੀ-ਮਿੱਝ ਖੁਦ ਹੀ ਹੈ ਤੇ ਉਹ ਕੋਸ਼ਿਕਾਵਾਂ ਜਿਹੜੀਆਂ ਇਸ ਅੰਦਰ ਉਚੇਰੀ ਸਿਖ਼ਲਾਈ ਹਾਸਲ ਕਰਦੀਆਂ ਹਨ ਉਹ ਬੀ-ਲਿੰਫ਼ ਕੋਸ਼ਿਕਾਵਾਂ ਬਣ ਜਾਂਦੀਆਂ ਹਨ। ਉਚੇਰੀ ਸਿਖਲਾਈ ਦਾ ਦੂਸਰਾ ਸਕੂਲ ਹੈ ਥਾਈਮਸ ਗ੍ਰੰਥੀ ਜਿਹੜਾ ਦਿਲ ਦੇ ਦੁਆਲੇ ਸਟਿਆ ਇੱਕ ਸਫ਼ੈਦ ਰੰਗ ਦਾ ਦੋ ਬੁਲ੍ਹੀਆਂ ਵਾਲਾ ਅੰਗ ਹੈ। ਜਨਮ ਸਮੇਂ ਇਹ ਵਾਹਵਾ ਅਕਾਰ ਦਾ ਹੁੰਦਾ ਹੈ ਪਰ ਬਾਗਲ

ਅਵਸਥਾ ਤੱਕ ਇਹ ਹੌਲੀ ਹੌਲੀ ਅਕਾਰ ਵਿੱਚ ਛੋਟਾ ਹੋ ਹੁੰਦਾ ਜਾਂਦਾ ਹੈ। ਜਿਹੜੀਆਂ ਕੋਸ਼ਿਕਾਵਾਂ ਥਾਈਮਸ ਵਿੱਚੋਂ ਦੀ ਠਹਿਰ ਕੇ ਲੰਘਦੀਆਂ ਹਨ ਉਹ ਟੀ-ਲਿੰਫ਼ ਕੋਸ਼ਿਕਾਵਾਂ (T-lymphocytes) ਬਣ ਜਾਂਦੀਆਂ ਹਨ। ਇਹਨਾਂ ਦੋਵੇਂ ਟੁਕੜੀਆਂ ਦੀ ਕਾਰਜ ਸਰਗਰਮੀ ਵੱਖ ਵੱਖਰੀ ਹੈ। ਇਹ ਦੋਵੇਂ ਵਿਸ਼ੇਸ਼ ਕਰਕੇ ਆਪਣੇ ਉੱਪਰ ਲੱਗੀਆਂ ਅਣੂਵੀ ਸੁਗ੍ਰਹਿਣ ਫੱਟੀਆਂ ਪੱਖੋਂ ਮੂਲੋਂ ਹੀ ਭਿੰਨ ਭਿੰਨ ਹਨ। ਲਿੰਫ਼ ਕੋਸ਼ਿਕਾਵਾਂ ਦੀ ਇੱਕ ਤੀਜੀ ਕਿਸਮ ਵੀ ਹੈ ਜਿਸ ਦੇ ਲੱਛਣ ਨਾ ਤਾਂ ਟੀ-ਲਿੰਫ਼ ਕੋਸ਼ਿਕਾਵਾਂ ਤੇ ਨਾ ਹੀ ਬੀ ਲਿੰਫ਼ ਕੋਸ਼ਿਕਾਵਾਂ ਨਾਲ ਮਿਲਦੇ ਹਨ। ਇਨ੍ਹਾਂ ਸਾਰੀਆਂ ਤਿੰਨਾਂ ਕਿਸਮਾਂ ਦੇ ਕੁਝ ਨਿਸ਼ਚਿਤ ਸਾਂਝੇ ਲੱਛਣ ਹਨ ਜਿਸ ਕਰਕੇ ਇਹਨਾਂ ਨੂੰ ਲਿੰਫ਼ ਕੋਸ਼ਿਕਾਵਾਂ ਦੇ ਵਰਗ 'ਚ ਰੱਖਿਆ ਹੋਇਆ ਹੈ ਪਰ ਇਨ੍ਹਾਂ ਵਿੱਚੋਂ ਹਰ ਇੱਕ ਦੀ ਆਪਣੀ ਵਾਧੂ ਵੱਖਰੀ ਪਿਛਾਣ ਨਿਸ਼ਾਨੀ ਹੁੰਦੀ ਹੈ। ਇਹ ਇੰਜ ਹੀ ਹੈ ਜਿਵੇਂ ਇੱਕ ਛਾਤਾਧਾਰੀ ਸੈਨਿਕ ਦੇ ਮੋਢਿਆਂ ਉੱਪਰ ਥਲ ਸੈਨਾ ਜਾਂ ਹਵਾਈ ਸੈਨਾ ਦੇ ਤਲਵਾਰਾਂ ਦੇ ਨਿਸ਼ਾਨ ਤੋਂ ਬਿਨਾਂ ਇੱਕ ਹੋਰ ਵਾਧੂ ਫ਼ੀਤੀ ਲੱਗੀ ਹੁੰਦੀ ਹੈ।

**ਵਿਸ਼ੇਸ਼ ਮੁਹਾਰਤ-ਯੁਕਤ ਟੁਕੜੀਆਂ**: ਇੱਕ ਔਸਤ ਮਨੁੱਖੀ ਬਾਲਗ ਅੰਦਰ ਲੱਗਭੱਗ ਇੱਕ ਖ਼ਰਬ ਲਿੰਫ਼ ਕੋਸ਼ਿਕਾਵਾਂ ਹੁੰਦੀਆਂ ਹਨ। ਇਹ ਕੁੱਲ ਸਰੀਰਕ ਭਾਰ ਦਾ 2 ਪ੍ਰਤੀਸ਼ਤ ਬਣਦਾ ਹੈ। ਸਰੀਰ ਅੰਦਰਲੇ ਖ਼ੂਨ ਦੀਆਂ ਕੁੱਲ ਸਫ਼ੈਦ ਕੋਸ਼ਿਕਾਵਾਂ ਦਾ ਪੰਜਵਾਂ ਹਿੱਸਾ ਲਿੰਫ਼ ਕੋਸ਼ਿਕਾਵਾਂ ਹੁੰਦੀਆਂ ਹਨ। ਵਿਸ਼ੇਸ਼ ਮੁਹਾਰਤ-ਯੁਕਤ ਟੁਕੜੀਆਂ ਦਾ ਅਨੁਪਾਤ ਵੱਖ ਵੱਖਰਾ ਹੈ ਪ੍ਰੰਤੂ ਕੁੱਲ ਲਿੰਫ਼ ਕੋਸ਼ਿਕਾਵਾਂ ਦਾ 5 ਤੋਂ 15 ਪ੍ਰਤੀਸ਼ਤ ਬੀ ਕੋਸ਼ਿਕਾਵਾਂ ਹੁੰਦਆਂ ਹਨ। 65 ਤੋਂ 75 ਪ੍ਰਤੀਸ਼ਤ ਟੀ ਕੋਸ਼ਿਕਾਵਾਂ ਹੁੰਦੀਆਂ ਹਨ ਤੇ ਬਾਕੀ ਬਚਦੀਆਂ 20 ਪ੍ਰਤੀਸ਼ਤ ਤੀਜੀ ਕਿਸਮ ਦੀਆਂ ਕੋਸ਼ਿਕਾਵਾਂ ਹੁੰਦੀਆਂ ਹਨ। ਮੂਲ ਰੂਪ ਵਿੱਚ ਟੀ-ਕੋਸ਼ਿਕਾਵਾਂ ਵਧੇਰੀ ਬਹੁਪੱਖੀ ਸ਼ਕਤੀ ਵਾਲੀਆਂ ਹੁੰਦੀਆਂ ਹਨ ਜਦਕਿ ਬੀ-ਕੋਸ਼ਿਕਾਵਾਂ ਦੋਮ ਦਰਜੇ ਦੀ ਭੂਮਿਕਾ ਨਾਲ ਹੀ ਸੰਤੁਸ਼ਟ ਰਹਿੰਦੀਆਂ ਹਨ। ਭਾਵੇਂ ਉਹਨਾਂ ਦੀ ਵੀ ਬਰਾਬਰ ਦੀ ਅਹਿਮ ਭੂਮਿਕਾ ਹੀ ਹੈ। ਟੀ-ਕੋਸ਼ਿਕਾਵਾਂ ਨਾ ਸਿਰਫ ਹਰ ਨਵੇਂ ਆਏ ਅਜਨਬੀ ਦੇ ਪਛਾਣ ਪੱਤਰ ਦੀ ਘੋਖ ਪੜਤਾਲ 'ਚ ਮੈਕ੍ਰੋਫੰਗਜ਼ ਕੋਸ਼ਿਕਾਵਾਂ ਨੂੰ ਸਹਿਯੋਗ ਦਿੰਦੀਆਂ ਹਨ ਕਿ ਆਉਣ ਵਾਲਾ ਆਪਣਾ ਹੈ ਜਾਂ ਪਰਾਇਆ ਸਗੋਂ ਅਜਨਬੀ ਦੇ ਮਾੜੇ ਇਰਾਦੇ ਜ਼ਾਹਿਰ ਹੁੰਦਿਆਂ ਹੀ ਪਲਕ ਝਪਕਦੇ ਉਸ ਦੇ ਖਿਲਾਫ਼ ਸਰਗਰਮ ਹੋ ਜਾਂਦੀਆ ਹਨ।

ਅਜਿਹੀਆਂ ਸਰਗਰਮ ਟੀ-ਕੋਸ਼ਿਕਾਵਾਂ ਦਾ ਇੱਕ ਝੁੰਡ ਉਨ੍ਹਾਂ ਬੀ-ਕੋਸ਼ਿਕਾਵਾਂ ਦੀ ਭਾਲ 'ਚ ਨਿਕਲ ਪੈਂਦਾ ਹੈ ਜਿਹੜੀਆਂ ਉਸ ਜਾਦੂਈ ਗੋਲੀ ਦੇ ਖਾਕੇ ਨਾਲ ਲੈਸ ਹੁੰਦੀਆਂ ਹਨ ਜਿਸ ਨੇ ਦੁਸ਼ਮਣ ਨੂੰ ਚੁਣ-ਚੁਣ ਕੇ ਮਾਰਨਾ ਹੁੰਦਾ ਹੈ। ਇਹ ਟੀ-ਕੋਸ਼ਿਕਾਵਾਂ ਇਨ੍ਹਾਂ ਬੀ-ਕੋਸ਼ਿਕਾਵਾਂ ਤੱਕ ਪਹੁੰਚਦੀਆਂ ਹਨ ਤੇ ਉਹਨਾਂ ਨੂੰ ਨਿਸ਼ਾਨਾ ਸੇਧਿਤ ਮਿਜ਼ਾਈਲਾਂ ਜਿਨ੍ਹਾਂ ਨੂੰ ਐਂਟੀਬਾਡੀਜ਼ (ਰੋਗਾਣੂ ਦੀ ਡਟਵੀਂ ਮੱਦਦ ਕਰਦੀਆਂ ਹਨ। ਇਹਨਾਂ ਕੋਸ਼ਿਕਾਵਾਂ ਨੂੰ ਸਹਾਇਕ ਟੀ-ਕੋਸ਼ਿਕਾਵਾਂ (TH) ਕਿਹਾ ਜਾਂਦਾ ਹੈ। ਇਨ੍ਹਾਂ ਦੀ ਇੱਕ ਦੂਸਰੀ ਕਿਸਮ ਵੀ ਹੈ ਜਿਹੜੀਆਂ ਆਪਣੇ ਲੱਕ ਦੁਆਲੇ ਮਾਰੂ ਹਥਿਆਰ ਲਪੇਟ ਕੇ ਮੋਰਚਾ ਬੰਦੀ ਕਰੀ ਬੈਠੇ ਦੁਸ਼ਮਣ ਤੇ ਅਚਨਚੇਤੀ ਆਤਮਘਾਤੀ ਹਮਲਾ ਕਰਨ ਲਈ ਕਮਰ ਕਸੇ ਕਸਦੀਆਂ ਹਨ। ਇਹਨਾਂ ਨੂੰ ਮਾਰੂ ਕੋਸ਼ਿਕਾਵਾਂ (TE) ਕਿਹਾ ਜਾਂਦਾ ਹੈ। ਟੀ-ਕੋਸ਼ਿਕਾਵਾਂ ਦੀ ਇੱਕ ਹੋਰ ਕਿਸਮ ਵੀ ਹੈ ਜਿਹੜੀ ਇਹ ਯਕੀਨੀ ਬਣਾਉਂਦੀ ਹੈ ਕਿ ਨਾ ਹੀ ਸਹਾਇਕ ਟੀ-ਕੋਸ਼ਿਕਾਵਾਂ ਤੇ ਨਾ ਹੀ ਮਾਰੂ ਟੀ-ਕੋਸ਼ਿਕਾਵਾਂ ਵਧੇਰੇ ਉਤੇਜਕ ਹੋ ਜਾਣ। ਉਹ ਇੱਕ ਸੰਤੁਲਨ ਬਣਾ ਕੇ ਰੱਖਦੀਆਂ ਹਨ ਤਾਂ ਜੋ ਯੁੱਧ ਸਰਗਰਮੀ ਸਹੀ ਪੱਧਰ ਤੇ ਬਣੀ ਰਹੇ। ਉਹ ਆਪਣੀ ਜਾਤੀ ਦੀਆਂ ਕੋਸ਼ਿਕਾਵਾਂ ਨੂੰ ਵੀ ਖੜਕਾਉਣ ਤੋਂ ਨਹੀਂ ਝਿਜਕਦੀਆਂ ਜੇਕਰ ਉਹ ਅੰਨ੍ਹੇਵਾਹ ਬੇਕਾਬੂ ਪਾਗਲ ਹੁੰਦੀਆਂ ਜਾਪਣ। ਇਨ੍ਹਾਂ ਟੀ-ਕਸ਼ਿਕਾਵਾਂ ਨੂੰ ਦਬਾਊ (TS) ਕਿਹਾ ਜਾਂਦਾ ਹੈ। ਆਮ ਤੌਰ ਤੇ ਸਹਾਇਕ ਤੇ ਦਬਾਊ ਕੋਸ਼ਿਕਾਵਾਂ ਦੀ ਸ਼ਕਤੀ ਦਾ ਇੱਕ ਸ਼ਾਨਦਾਰ ਮਹੀਨ ਸੰਤੁਲਨ ਬਣਿਆ ਰਹਿੰਦਾ ਹੈ ਤੇ ਸਾਰੀ ਸਰੀਰਕ ਮਸ਼ੀਨਰੀ ਲੜਦੀ ਹੋਈ ਤੰਦਰੁਸਤ ਰਹਿੰਦੀ ਹੈ ਤੇ ਜਿਸਮ ਸੁਡੌਲ ਰਹਿੰਦਾ ਹੈ ਜੇਕਰ ਕਿਤੇ ਇਨ੍ਹਾਂ ਦੋਹਾਂ ਵਿੱਚੋਂ ਇੱਕ ਵੀ ਭਾਰੂ ਹੋ ਜਾਵੇ ਜਾਂ ਉੱਤੋਂ ਦੀ ਹੋ ਜਾਵੇ ਤਾਂ ਬਣਿਆ ਹੋਇਆ ਨਾਜ਼ੁਕ ਸੰਤੁਲਨ ਵਿਗੜ ਜਾਵੇ ਤਾਂ ਇਹ ਮਾਰੂ ਸਿੱਧ ਹੋ ਸਕਦੀਆਂ ਹਨ। ਇਸ ਦੀ ਸਭ ਤੋਂ ਉੱਤਮ ਉਦਾਹਰਣ ਏਡਜ਼ ਦੀ ਭਿਆਨਕ ਬਿਮਾਰੀ ਹੈ ਜਿਸ ਲਈ ਜ਼ਿੰਮੇਵਾਰ ਵਿਸ਼ਾਣੂ ਸਹਾਇਕ ਕੋਸ਼ਿਕਾਵਾਂ ਦੀ ਸ਼ਕਤੀ ਨੂੰ ਨਿਸ਼ਾਨਾ ਬਣਾਉਂਦਾ ਹੈ ਤੇ ਉਸ ਨੂੰ ਨਿਢਾਲ ਕਰਕੇ ਜੰਗ ਦੇ ਮੈਦਾਨ 'ਚੋਂ ਬਾਹਰ ਧੱਕ ਦਿੰਦਾ ਹੈ। ਦਬਾਓ ਟੁਕੜੀਆਂ ਉੱਤੋਂ ਦੀ ਹੋ ਜਾਂਦੀਆਂ ਹਨ। ਵਫਾਦਾਰ ਤੇ ਉੱਚ ਕੋਟੀ ਦੀਆਂ ਜਬਤ ਬੱਧ ਫੌਜੀ ਸੈਨਿਕ ਹੋਣ ਕਾਰਣ ਉਹ ਪ੍ਰਤੀਰੋਧੀ ਪ੍ਰਤੀਕ੍ਰਿਆ (Immune response) ਨੂੰ ਰੋਕਣ ਦਾ ਆਪਣਾ ਕੰਮ ਜਾਰੀ ਰੱਖਦੀਆਂ ਹਨ। ਇਹ ਨਾ ਜਾਣਦੇ ਹੋਏ ਕਿ ਉਹ ਮੇਜ਼ਬਾਨ ਦੀ ਬਜਾਏ ਬਾਹਰਲੇ ਦੁਸ਼ਮਣ ਦੀ ਹੀ ਮੱਦਦ ਕਰ ਰਹੀਆਂ ਹਨ।

ਟੀ ਤੇ ਬੀ-ਕੋਸ਼ਿਕਾਵਾਂ ਤੋਂ ਵੱਖਰੀ ਕੋਸ਼ਿਕਾਵਾਂ ਦੀ ਤੀਜੀ ਕਿਸਮ ਦੀ ਭਾਵੇਂ ਕੋਈ ਉੱਭਰਵੀਂ ਨੁਹਾਰ ਵਾਲੀ ਨਿਸ਼ਾਨੀ ਨਹੀਂ ਹੁੰਦੀ ਪ੍ਰੰਤੂ ਇਹਨਾਂ ਦਾ ਇੱਕ ਵਿਲੱਖਣ ਕ੍ਰਿਆਸ਼ੀਲ ਲੱਛਣ ਹੁੰਦਾ ਹੈ। ਇਹ ਕੋਸ਼ਿਕਾਵਾਂ ਕੁਝ ਅਜਿਹੀਆਂ ਰਸੌਲੀ ਕੋਸ਼ਿਕਾਵਾਂ ਨੂੰ ਮਾਰਨ ਦੇ ਸਮਰੱਥ ਹੁੰਦੀਆਂ ਹਨ ਜਿਹੜੀਆਂ ਵਿਸ਼ਾਣੂਆਂ ਦੀ ਲਪੇਟ ਵਿੱਚ ਆਈਆਂ ਹੁੰਦੀਆਂ ਹਨ ਜਿਹੜੀਆਂ ਹਾਲੇ ਅਧੀਨ ਆਏ ਰੋਗਾਣੂ ਨਾਸ਼ਕਾਂ (ਐਂਟੀ ਬਾਡੀਜ਼) ਨਾਲ ਢਕੀਆਂ ਹੁੰਦੀਆਂ ਹਨ। ਇਸ ਲਈ ਇਹ ਮਾਰੂ ਫ਼ਿਤਰਤੀ ਕੋਸ਼ਿਕਾਵਾਂ (Natural Killer) ਵਜੋਂ ਜਾਣੀਆਂ ਜਾਂਦੀਆਂ ਹਨ ਪ੍ਰੰਤੂ ਇਹ ਉਹਨਾਂ ਮਾਰੂ ਟੀ-ਕੋਸ਼ਿਕਾਵਾਂ ਨਾਲੋਂ ਵੱਖਰੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਮਾਰਨ ਦਾ ਲਾਈਸੈਂਸ ਉਦੋਂ ਹੀ ਮਿਲਦਾ ਹੈ ਜਦ ਦੁਸ਼ਮਣ ਨਾਲ ਟਾਕਰਾ ਹੋ ਜਾਵੇ। ਇਸ ਤੋਂ ਵੀ ਅੱਗੇ ਉਹਨਾਂ ਨੂੰ ਇਹ ਲਾਈਸੈਂਸ ਵਿਸ਼ੇਸ਼ ਤੌਰ ਤੇ ਉਸੇ ਦੁਸ਼ਮਣ ਨੂੰ ਮਾਰਨ ਲਈ ਦਿੱਤਾ ਜਾਂਦਾ ਹੈ ਹੋਰ ਕਿਸੇ ਨੂੰ ਨਹੀਂ ਜਦਕਿ ਮਾਰੂ ਫ਼ਿਤਰਤੀ ਕੋਸ਼ਿਕਾਵਾਂ ਅੰਦਰ ਅਜਿਹਾ ਵਸ਼ਿਸ਼ਟ ਲੱਛਣ ਨਹੀਂ ਹੁੰਦਾ।

**ਸੰਤਰੀ-ਪਹਿਰੇਦਾਰ**: ਉੱਚ ਸਿਖਲਾਈ ਪ੍ਰਾਪਤ ਇਹ ਫ਼ੌਜਾਂ ਵਾਜਬ ਅਕਾਰ ਦੀਆਂ ਛਾਉਣੀਆਂ 'ਚ ਜਥੇਬੰਦ ਹੁੰਦੀਆਂ ਹਨ ਜਿਹੜੀਆਂ ਅਹਿਮ ਟਿਕਾਣਿਆਂ ਤੇ ਬਣੀਆਂ ਹੁੰਦੀਆਂ ਹਨ। ਇਨ੍ਹਾਂ ਛਾਉਣੀਆਂ ਨੂੰ ਲਿੰਫ਼ ਗਿਲਟੀਆਂ (Lymph Nodes) ਕਿਹਾ ਜਾਂਦਾ ਹੈ। ਸਰੀਰ ਦੇ ਦੁਸ਼ਮਣ ਰੋਗਾਣੂ, ਵਿਸ਼ਾਣੂ, ਉੱਲੀ ਆਦਿ ਸਾਰੇ ਸਾਹ ਦੀ ਹਵਾ ਨਾਲ ਅੰਦਰ ਵੜ ਸਕਦੇ ਹਨ। ਇਨ੍ਹਾਂ ਨੂੰ ਰੋਕਣ ਲਈ ਸਰੀਰ ਦੀ ਸਾਹ ਨਾਲੀ ਦੇ ਨਾਲ-ਨਾਲ ਲਿੰਫ਼ ਗਿਲਟੀਆਂ (Paratracheal) ਹੁੰਦੀਆਂ ਹਨ। ਭੋਜਨ ਤੇ ਪਾਣੀ ਇਨ੍ਹਾਂ ਦੇ ਦਾਖਲੇ ਦਾ ਇੱਕ ਹੋਰ ਕਾਰਣ ਹੋ



ਸਕਦਾ ਹੈ। ਭੋਜਨ ਨਲੀ ਦੇ ਪਾਸਿਆਂ ਨਾਲ ਸਟੀਆਂ ਹੋਈਆਂ ਲਿੰਫ਼ ਗਿਲਟੀਆਂ ਅੱਗੋਂ ਟੱਕਰਦੀਆਂ ਹਨ। ਕੁਝ ਤੇਜ਼ ਤਰਾਰ ਮਨਚਲੇ ਰੋਗਾਣੂ ਚਮੜੀ ਨੂੰ ਚੀਰ ਕੇ ਲੰਘਣ ਦਾ ਯਤਨ ਕਰ ਸਕਦੇ ਹਨ। ਉਨ੍ਹਾਂ ਨੂੰ ਜਿਸਮ ਦੀ ਸਾਰੀ ਚਮੜੀ ਦੇ ਠੀਕ ਹੇਠਾਂ ਹੀ ਲਿੰਫ਼ ਗਿਲਟੀਆਂ ਦੇ ਬਣੇ ਇੱਕ ਤਾਣੇ -ਬਾਣੇ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਤੋਂ ਇਲਾਵਾ ਤਿੱਲੀ ਅੰਦਰ ਇੱਕ ਮੁੱਖ ਕਮਾਂਡ ਕੇਂਦਰ ਹੁੰਦਾ ਹੈ। ਤਿੱਲੀ ਸਰੀਰ ਅੰਦਰ ਖੱਬੇ ਪਾਸੇ ਮਿਹਦੇ ਦੇ ਹੇਠਾਂ ਇੱਕ ਚਾਂਪ ਦੀ ਸ਼ਕਲ ਦਾ ਲਾਲ ਰੰਗ ਦਾ ਅੰਗ ਹੈ। ਤਿੱਲੀ ਦਾ ਇੱਕ ਮੁੱਖ ਲਿੰਫ਼ ਰਸ ਅੰਗ ਹੈ ਜਿਹੜਾ ਦੁਸ਼ਮਣ ਸੂਖਮ ਰੋਗਾਣੂਆਂ ਖਿਲਾਫ਼ ਸਰਗਰਮ ਯੁੱਧ ਵਿੱਚ ਇੱਕ ਅਹਿਮ ਭੂਮਿਕਾ ਨਿਭਾਉਂਦਾ ਹੈ। ਗਲ ਗ੍ਰੰਥੀਆਂ (Tonsils) ਤੇ ਛੋਟੀਆਂ ਆਂਤੜੀਆਂ ਦੇ ਬਾਹਰਲੇ ਪਾਸੇ ਲੱਗੀਆਂ ਚੇਪੀਆਂ ਵੀ ਅਜਿਹੀਆਂ ਹੋਰ ਟੁਕੜੀਆਂ ਹਨ। ਵਿਸ਼ੇਸ਼ ਕੇਂਦਰਾਂ ਉੱਪਰ ਤਾਇਨਾਤ ਇਹਨਾਂ ਬਟਾਲੀਅਨਾਂ ਤੋਂ ਇਲਾਵਾ ਲਿੰਫ਼ ਕੋਸ਼ਿਕਾਵਾਂ ਦੀਆਂ ਗਸ਼ਤੀ ਟੁਕੜੀਆਂ ਵੀ ਹੁੰਦੀਆਂ ਹਨ ਜਿਹੜੀਆਂ ਖ਼ੂਨ ਦੇ ਦੌਰੇ ਦੇ ਨਾਲ ਨਾਲ ਹੀ ਸਾਰੇ ਇਲਾਕੇ ਦੀ ਲਗਾਤਾਰ ਪਰਿਕਰਮਾ ਕਰਦੀਆਂ ਰਹਿੰਦੀਆਂ ਹਨ। ਦਰਅਸਲ ਮੋਰਚਿਆਂ ਤੋਂ ਵੀ ਵੱਖੋ ਵੱਖਰੀਆਂ ਫੌਜੀ ਟੁਕੜੀਆਂ ਸਮੇਂ-ਸਮੇਂ ਸਿਰ ਲਹੂ ਅੰਦਰ ਗੇੜੇ ਕੱਢਦੀਆਂ ਰਹਿੰਦੀਆਂ ਹਨ। ਲਿੰਫ਼ ਕੋਸ਼ਿਕਾ ਸੈਨਿਕ ਸਖ਼ਤ ਚੌਕਸੀ ਰੱਖਦੇ ਹਨ। *(ਬਾਲ ਫੌਂਡਕੇ ਦੀ ਪੁਸਤਕ ਜਿਸਮ ਅੰਦਰਲੀਆਂ ਜੰਗਾਂ ਤੇ ਅਧਾਰਿਤ)*

---

ਸਫ਼ਾ 10 ਦੀ ਬਾਕੀ

...ਹੋਣ। ਧਰਮੀ ਰਾਜ ਹੋਣ ਕਰਕੇ ਉਨ੍ਹਾਂ ਵਿਰੁੱਧ ਅੱਗੇ ਨੂੰ ਕੋਈ ਚੂੰ ਨਾ ਕਰੇ। ਦੂਸਰੇ ਪਾਸੇ ਕਾਂਗਰਸ ਨੇ ਇਹ ਚਾਲ ਹਿੰਦੂ ਤਬਕੇ ਨੂੰ ਆਪਣੇ ਪ੍ਰਭਾਵ ਅਧੀਨ ਰੱਖਣ ਕਰਕੇ ਇਹ ਹਿੰਦੂਵਾਦੀ ਪੱਤਾ ਖੇਡਿਆ ਹੈ।

**ਨੰਬਰ ਦੋ**: ਇਹ ਕਿ ਇਹ ਧਿਰਾਂ ਗਰੀਬ ਲੋਕਾਂ ਦੇ ਮੂੰਹ 'ਚ ਰੋਟੀ ਦੀ ਥਾਂ 'ਬੰਦੇ ਮਾਤਰਮ' ਦੀ ਜ਼ਹਿਰਲੀ ਚੂਸਣੀ ਦੇ ਕੇ ਉਨ੍ਹਾਂ ਨੂੰ ਵਰਚਾਈ ਵੀ ਰੱਖਣਾ ਚਾਹੁੰਦੀਆਂ ਹਨ ਅਤੇ ਨਾਲ ਦੀ ਨਾਲ ਭਗਤ ਸਿੰਘ ਦੇ ਧਾਰਮਿਕ ਲੀਹਾਂ ਤੋਂ ਉੱਠਕੇ ਕਿਰਤੀਆਂ ਦੇ ਏਕੇ ਦੀ ਗੱਲ ਦੀ ਥਾਂ ਉਨ੍ਹਾਂ ਨੂੰ ਫਿਰਕੂ ਲੀਹਾਂ 'ਤੇ ਪਈ ਵੰਡ ਨੂੰ ਬਣਾਈ ਹੀ ਨਹੀਂ ਬਲਕਿ ਇਸਨੂੰ ਅੰਨੀ ਫਿਰਕੂ ਨਫਰਤ ਵਿਚ ਪਲਟ ਦੇਣਾ ਚਾਹੁੰਦੀਆਂ ਹਨ। ਤਾਂਹੀਓਂ ਇਨ੍ਹਾਂ ਨੇ ਸ਼ਹੀਦੇ-ਆਜ਼ਮ ਭਗਤ ਸਿੰਘ ਦੇ 100ਵੇਂ ਜਨਮ ਵਰ੍ਹੇ ਦੇ ਮੌਕੇ ਇਸ 'ਬੰਦੇ ਮਾਤਰਮ' ਦੀ ਐਵੇਂ ਹੀ ਸ਼ਤਾਬਦੀ ਐਲਾਨ ਦਿੱਤੀ।

**ਨੰਬਰ ਤਿੰਨ**: ਕਿਉਂਕਿ ਕਿਰਤੀ ਲੋਕਾਂ ਦਾ ਭਲਾ ਭਗਤ ਸਿੰਘ ਦੀ ਵਿਚਾਰਧਾਰਾ 'ਤੇ ਚੱਲ ਕੇ ਹੀ ਹੋ ਸਕਦਾ ਹੈ, ਇਸ ਲਈ ਇਹ ਸਾਰਾ ਰਾਮ-ਰੌਲਾ ਵੱਖ-ਵੱਖਰੇ ਹਲਕਿਆਂ ਵੱਲੋਂ ਉਨ੍ਹਾਂ ਦੀ ਵਿਚਾਰਧਾਰਾ ਦੇ ਕੀਤੇ ਜਾ ਰਹੇ ਪ੍ਰਚਾਰ-ਪ੍ਰਸਾਰ ਨੂੰ ਫਿੱਕਾ ਪਾਉਣ ਲਈ ਚੱਲੀ ਇੱਕ ਘਟੀਆ ਚਾਲ ਹੈ।

ਮੁਕਦੀ ਗੱਲ, ਭਗਤ ਸਿੰਘ ਦੇ ਵਾਰਿਸ ਸਮਝਣ ਵਾਲਿਆਂ ਨੂੰ ਉਨ੍ਹਾਂ ਦੇ 100ਵੇਂ ਜਨਮ ਵਰ੍ਹੇ 'ਤੇ ਉਨ੍ਹਾਂ ਦੀ ਵਿਚਾਰਧਾਰਾ ਦੇ ਪ੍ਰਚਾਰ-ਪ੍ਰਸਾਰ ਦੇ ਪ੍ਰਭਾਵ ਨੂੰ ਰੋਕਣ, ਉਸਤੋਂ ਮੋੜਾ ਕਟਾਉਣ ਦੀ ਇਸ ਕੋਝੀ ਅਤੇ ਜ਼ਹਰੀਲੀ ਸੁਰ ਨੂੰ ਪਹਿਚਾਨਣ ਅਤੇ ਪਛਾੜਨ ਲਈ ਆਮ ਲੋਕਾਈ ਨੂੰ ਜਾਗ੍ਰਿਤ ਕਰਨਾ ਅੱਜ ਸਮੇਂ ਦੀ ਲੋੜ ਹੈ।

## ਹਨੇਰੇ ਤੋਂ ਚਾਨਣ ਵੱਲ ਤੋਰਨ ਵਾਲੇ

1. **ਕਾਪਰਨਿਕਸ** (1473-1543): ਪੋਲੈਂਡ ਦਾ ਵਿਗਿਆਨੀ ਜਿਸ ਨੇ ਪਹਿਲੀ ਵਾਰ ਇਹ ਸਿਧਾਂਤ ਪੇਸ਼ ਕੀਤਾ ਕਿ ਸੂਰਜ ਕੇਂਦਰ ਹੈ ਅਤੇ ਧਰਤੀ ਉਸ ਦੁਆਲੇ ਚੱਕਰ ਲਾ ਰਹੀ ਹੈ।
2. **ਬਰੂਨੋ** (1548-1600): ਇਤਾਲਵੀ ਦਾਰਸ਼ਨਿਕ ਅਤੇ ਤਾਰਾ ਵਿਗਿਆਨੀ ਜਿਸ ਨੇ ਧਰਤੀ ਨੂੰ ਬ੍ਰਹਿਮੰਡ ਦਾ ਕੇਂਦਰ ਮੰਨਣ ਦੀ ਧਾਰਮਿਕ ਧਾਰਨਾ ਨੂੰ ਰੱਦ ਕਰਦਿਆਂ ਬ੍ਰਹਿਮੰਡ ਦੇ ਅਸੀਮ ਹੋਣ ਦਾ ਸਿਧਾਂਤ ਪੇਸ਼ ਕੀਤਾ। ਸਿੱਟੇ ਵਜੋਂ ਚਰਚ ਦੇ ਹੁਕਮ 'ਤੇ ਉਸਨੂੰ ਬੇਹੱਦ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ।
3. **ਗਲੈਲੀਓ ਗੈਲਿਲੀ** (1564-1642): ਅਕਾਸ਼ ਦੇ ਨਿਰੀਖਣ ਲਈ ਪਹਿਲੀ ਵਾਰ ਦੂਰਬੀਨ ਦੀ ਵਰਤੋਂ ਕੀਤੀ। ਉਸ ਨੇ ਧਰਤੀ ਦੇ ਸੂਰਜ ਦੁਆਲੇ ਘੁੰਮਦੀ ਹੋਣ ਸਬੰਧੀ ਜ਼ੋਰਦਾਰ ਤੱਥ ਅਤੇ ਦਲੀਲਾਂ ਪੇਸ਼ ਕੀਤੀਆਂ ਜਿਸ ਕਰਕੇ ਚਰਚ ਵੱਲੋਂ 1633 ਵਿਚ ਉਸਨੂੰ ਉਮਰ ਪਰ ਲਈ ਕੈਦ ਦੀ ਸਜ਼ਾ ਸੁਣਾਈ ਗਈ।
4. **ਚਾਰਲਸ ਡਾਰਵਿਨ** (1809-1882): ਅੰਗਰੇਜ਼ ਜੀਵ ਵਿਗਿਆਨੀ ਜਿਸ ਨੇ ਮਨੁੱਖ ਸਮੇਤ ਸਾਰੇ ਜੀਵਾਂ ਦੀ ਉਤਪਤੀ ਬਾਰੇ ਜਿਉਂਦੇ ਰਹਿਣ ਲਈ ਸੰਘਰਸ਼ ਅਤੇ ਕੁਦਰਤੀ ਚੋਣ 'ਤੇ ਅਧਾਰਤ ਜੀਵ ਵਿਕਾਸ ਦਾ ਸਿਧਾਂਤ ਪੇਸ਼ ਕਰਕੇ ਮਨੁੱਖੀ ਸੂਝ ਨੂੰ ਮਹਾਣ ਦੇਣ ਦਿੱਤੀ।
5. **ਸਿਗਮੰਡ ਫਰਾਇਡ** (1856-1939): ਆਧੁਨਿਕ ਮਨੋਵਿਗਿਆਨ ਦਾ ਮੋਢੀ ਜਿਸ ਨੇ ਮਨੋਵਿਸ਼ਲੇਸ਼ਣ, ਦੱਬੀਆਂ ਹੋਈਆਂ ਇੱਛਾਵਾਂ ਦੇ ਮਾਨਸਿਕ ਮਹੱਤਵ ਅਤੇ ਅਚੇਤ ਮਨ ਦੀਆਂ ਧਾਰਨਾਵਾਂ ਪੇਸ਼ ਕਰਕੇ ਮਨੁੱਖੀ ਮਨ ਨੂੰ ਸਮਝਣ ਦੇ ਖੇਤਰ ਵਿਚ ਬਹੁਤ ਵੱਡਾ ਯੋਗਦਾਨ ਪਾਇਆ।

**ਪੇਸ਼ਕਸ਼: ਅਵਤਾਰ ਲੰਗੇਰੀ**

ਮਾਨਸਿਕ ਸਿਹਤ ਪ੍ਰਾਪਤੀ ਦਾ ਸਾਧਨ ਮਾਨਸਿਕ ਸਿਹਤ ਵਿਗਿਆਨ ਹੈ, ਜਿਸ ਦੇ ਤਰੀਕਿਆਂ ਜਾਂ ਨਿਯਮਾਂ 'ਤੇ ਅਮਲ ਕਰਕੇ ਮਨ ਨੂੰ ਸਿਹਤਮੰਦ ਰੱਖਿਆ ਜਾ ਸਕਦਾ ਹੈ ਤੇ ਇਸ ਦਾ ਵਿਕਾਸ ਕੀਤਾ ਜਾ ਸਕਦਾ ਹੈ। ਮਾਨਸਿਕ ਅਰੋਗ ਵਿਗਿਆਨ ਹੀ ਮਨੁੱਖ ਦੀ ਸ਼ਖਸ਼ੀਅਤ ਦਾ ਸੰਤੁਲਨ ਰੱਖਦੀ ਹੈ। ਉਹ ਮਨੁੱਖ ਜਿਹੜਾ ਸਰੀਰਕ, ਮਾਨਸਿਕ, ਭਾਵਨਾਤਮਕ ਤੇ ਸਮਾਜਿਕ ਤੌਰ 'ਤੇ ਸੰਤੁਲਿਤ ਹੋਵੇਗਾ ਅਸੀਂ ਉਸ ਨੂੰ ਹੀ ਨਾਰਮਲ ਜਾਂ ਪੂਰਨ ਮਨੁੱਖ ਕਹਿ ਸਕਦੇ ਹਾਂ ਉਹ ਹੀ ਮਾਨਸਿਕ ਅਰੋਗਤਾ ਦਾ ਸੁੱਖ ਮਾਣ ਸਕਦਾ ਹੈ। ਮਾਨਸਿਕ ਸਿਹਤ ਮਨ ਦੀ ਇੱਕ ਧਨਾਤਮਕ ਅਵਸਥਾ ਹੈ। ਇਸਦਾ ਮਤਲਬ ਇਹ ਵੀ ਨਹੀਂ ਕਿ ਮਾਨਸਿਕ ਤੌਰ 'ਤੇ ਸਿਹਤਮੰਦ ਮਨੁੱਖ ਬਿਲਕੁਲ ਹੀ ਬਿਮਾਰੀਆਂ ਤੋਂ ਮੁਕਤ ਹੁੰਦਾ ਹੈ।

**ਸ਼ਹੀਦ-ਏ-ਆਜ਼ਮ ਦੀ ਜਨਮ ਸ਼ਤਾਬਦੀ ਦੇ ਚਲਦਿਆਂ ਉਸ ਦੀ ਵਿਚਾਰਧਾਰਾ ਨਾਲ ਸਬੰਧਿਤ ਲੇਖ 'ਸ਼ਹੀਦ ਭਗਤ ਸਿੰਘ ਨੂੰ ਯਾਦ ਕਰਦਿਆਂ' ਕਾਲਮ ਵਿੱਚ ਲਗਾਤਾਰ ਛਾਪੇ ਜਾਣਗੇ। ਇਸ ਕਾਲਮ ਲਈ ਲੇਖਕ ਸੱਜਣ ਆਪਣੀਆਂ ਲਿਖਤਾਂ ਭੇਜ ਸਕਦੇ ਹਨ।**

**... ਅਦਾਰਾ**

# ਸਹਿਜ ਸੈਕਸ ਪ੍ਰਕ੍ਰਿਆ ਨਾਲ ਜੁੜੇ ਵਿਕਾਰ:ਮਰਦਾਨਗੀ ਬਨਾਮ ਨਿਪੁੰਸਕਤਾ

ਡਾ. ਸ਼ਿਆਮ ਸੁੰਦਰ ਦੀਪਤੀ

ਮਨੁੱਖੀ ਸੈਕਸ ਪ੍ਰਕ੍ਰਿਆ ਦੇ ਸਹਿਜ ਪੜਾਵਾਂ ਬਾਰੇ ਆਪਾਂ ਜਾਣਕਾਰੀ ਹਾਸਿਲ ਕਰ ਚੁੱਕੇ ਹਾਂ। ਮਨੁੱਖੀ ਸੈਕਸ ਪ੍ਰਕ੍ਰਿਆ ਦੀ ਵਿਕਾਸ ਲੜੀ ਨੂੰ, ਜਾਨਵਰਾਂ ਤੋਂ ਵੱਖ ਹੋ ਕੇ ਵੀ ਸਮਝਿਆ ਹੈ। ਕਿਸ ਤਰ੍ਹਾਂ ਇਕ ਵਾਰੀ ਸੈਕਸ ਅੰਗਾਂ ਅਤੇ ਕਾਰਜ ਪ੍ਰਣਾਲੀ ਵਿਚ ਪ੍ਰੌੜ੍ਹਤਾ ਆਉਣ ਤੋਂ ਬਾਅਦ, ਇਹ ਪ੍ਰਕ੍ਰਿਆ ਹਰ ਮੌਸਮ, ਹਰ ਸਮੇਂ (ਭਾਵ ਹਰ ਰੋਜ਼ ਹੀ) ਜਾਰੀ ਰੱਖੀ ਜਾ ਸਕਦੀ ਹੈ ਅਤੇ ਇਹ ਸਿਲਸਿਲਾ ਲਗਭਗ ਸਾਰੀ ਉਮਰ ਚਲਦਾ ਹੈ। ਪਰ ਕੁਝ ਕੁ ਸਮਾਜਿਕ ਨੇਮਾਂ ਅਤੇ ਸੰਸਕਾਰਾਂ ਦੇ ਹੁੰਦੇ ਇਸ ਨੂੰ ਬੰਧਨ ਵਿੱਚ ਵੀ ਰਖਿਆ ਗਿਆ ਹੈ। ਇਸ ਬੰਧੇਜ ਨੂੰ ਵਿਗਿਆਨਕ ਅਤੇ ਗੈਰ ਵਿਗਿਆਨਕ ਪੱਖਾਂ ਤੋਂ ਵੀ ਸਮਝਣ ਦੀ ਲੋੜ ਹੈ ਕਿ ਇਹ ਕਿੱਥੋਂ ਅਤੇ ਕਿਸ ਸੀਮਾ ਤਕ ਵਾਜਿਬ ਹਨ ਅਤੇ ਜੇ ਇਹ ਵਾਜਿਬ ਹਨ ਤਾਂ ਅੱਜ ਦੇ ਮਾਹੌਲ ਵਿਚ ਉਨ੍ਹਾਂ ਦਾ ਵਿਗਿਆਨਕ ਪਿਛੋਕੜ ਕੀ ਹੈ ?

ਸੈੱਕਸ ਦੀ ਸਹਿਜ ਪ੍ਰਕ੍ਰਿਆ ਦਾ ਇਕ ਪਹਿਲੂ ਹੈ 'ਮਰਦਾਨਗੀ' ਜੋ ਕਿ ਨਿਸਚਿਤ ਹੀ ਮਰਦਾਂ-ਪੁਰਸ਼ਾਂ ਜਾਂ ਕਹਿ ਲਵੋ ਆਦਮੀਆਂ ਨਾਲ ਜੁੜਿਆ ਹੈ, ਜਦੋਂ ਕਿ ਸੈੱਕਸ ਪ੍ਰਕ੍ਰਿਆ ਔਰਤ ਅਤੇ ਮਰਦ ਦਾ ਸਾਂਝਾ ਕਾਰਜ ਹੈ। 'ਮਰਦਾਨਗੀ' ਸ਼ਬਦ ਉਚਾਰਣ ਤੋਂ ਬਾਅਦ ਜਾਂ ਸੁਣਨ ਮਗਰੋਂ ਸਾਡੇ ਸਾਹਮਣੇ ਜੋ ਤਸਵੀਰ ਉੱਭਰਦੀ ਹੈ, ਉਹ ਹੈ – ਇਕ ਸਿਹਤਮੰਦ ਸਰੀਰ, ਲੰਬਾ-ਚੌੜਾ, ਮਸਲ ਮੈਨ, ਭਰਿਆ-ਤਕੜਾ, ਡੌਲਿਆਂ ਵਾਲਾ, ਚਾਰ-ਛੇ ਬੰਦਿਆਂ ਨੂੰ ਕਾਬੂ ਕਰਨ ਵਾਲਾ, ਰੋਅਬ ਵਾਲਾ। ਇਸ ਸਾਰੇ ਵੇਰਵੇ ਵਿਚ ਕੁਝ ਤਾਂ ਪੁਰਸ਼ ਦੀਆਂ ਕੁਦਰਤੀ ਸਰੀਰਕ ਨਿਸ਼ਾਨੀਆਂ ਹਨ ਜੋ ਕਿ ਉਸਦੇ ਸਰੀਰ ਵਿਚ ਵਖਰੇ ਹਾਰਮੋਨਜ਼ ਆਦਿ ਕਰਕੇ ਹੁੰਦੀਆਂ ਹਨ ਤੇ ਉਸਦੇ ਸਰੀਰ ਦੀ ਬਣਤਰ ਨੂੰ ਨਿਰਧਾਰਿਤ ਕਰਦੀਆਂ ਹਨ ਪਰ ਕੁਝ ਕੁ ਗੱਲਾਂ ਇਸ ਵਿਚ ਸਮਾਜਿਕ ਵੀ ਹਨ ਜੋ ਕਿ ਮੁੰਡੇ ਨੂੰ ਬਚਪਨ ਤੋਂ ਹੀ 'ਤਿਆਰ' ਕਰਦੀਆਂ ਹਨ। ਇਹ ਉਸਦੀ ਸਿਖਲਾਈ ਹੈ ਜਾਂ ਕਹੀਏ ਉਹ ਉਸਦਾ 'ਸਮਾਜੀਕਰਨ' ਹੈ। 'ਓਏ! ਮੁੰਡਾ ਹੋ ਕੇ ਰੋਂਦੈਂ, ਮੁੱਛਾਂ ਆ ਗਈਆ ਤੇ ਹੁਣ...। ਮਰਦ ਬਣ! ਚੂੜੀਆਂ ਨਹੀਂ ਪਾਈਆਂ...।'

ਇਸੇ ਹੀ ਪ੍ਰਕ੍ਰਿਆ ਵਿਚ ਮਰਦਾਨਗੀ ਨੂੰ ਵੀ ਜੋੜਿਆ ਜਾਂਦਾ ਹੈ। ਜਦੋਂ ਸਹਿਜ ਸੈਕਸ ਪ੍ਰਕ੍ਰਿਆ ਨੂੰ ਜੋੜ ਕੇ ਇਸ ਮਰਦਾਨਗੀ ਦੀ ਭਾਵਨਾ ਨੂੰ ਦੇਖਿਆ, ਸਮਝਿਆ ਜਾਂ ਸਮਝਾਇਆ ਜਾਂਦਾ ਹੈ ਤਾਂ ਮਰਦਾਨਗੀ ਦਾ ਆਮ ਭਾਸ਼ਾ ਵਿਚ ਤਰਜਮਾ ਹੁੰਦਾ ਹੈ – 'ਸੈਕਸ ਪ੍ਰਕ੍ਰਿਆ ਵਿਚ ਸਮਾਂ ਘੱਟ ਲੱਗਦਾ ਹੈ।' ਇਹ ਇਕ ਤਰ੍ਹਾਂ ਨਾਲ ਇਸ ਪ੍ਰਕ੍ਰਿਆ ਨਾਲ ਸਬੰਧਤ ਵਿਕਾਰ ਦੇ ਰੂਪ ਵਿਚ ਪੇਸ਼ ਹੁੰਦਾ ਹੈ, ਜਿਸ ਨੂੰ ਨਿਪੁੰਸਕਤਾ ਵੀ ਕਹਿੰਦੇ ਹਨ। ਇਸ 'ਘੱਟ ਸਮਾਂ ਲੱਗਣ' ਦਾ ਸੰਕਲਪ ਕਿਸ ਘੇਰੇ ਵਿਚ ਸਹਿਜ ਹੈ ਜਾਂ ਸਚਮੁੱਚ ਹੀ ਕੋਈ ਵਿਕਾਰ ਹੈ, ਇਸ ਬਾਰੇ ਸਭ ਤੋਂ ਵੱਡੀ ਗੱਲ ਅਗਿਆਨਤਾ ਹੈ। ਸਹੀ ਸਮਾਂ ਕੀ ਹੈ ? ਕੀ ਇਹ ਕਿਸੇ ਵਿਅਕਤੀ ਦੇ ਤਾਪ ਜਾਂ ਨਬਜ਼ ਦੀ ਰਫਤਾਰ ਵਾਂਗ ਹੈ ਕਿ ਉਹ ਸਹਿਜ ਅਵਸਥਾ ਵਿਚ 98.60 ਹੋਵੇਗਾ ਜਾਂ ਇਕ ਮਿੰਟ ਵਿਚ 72 ਵਾਰ ਨਬਜ਼ ਚੱਲੇਗੀ। ਕਿਸੇ ਕੋਲ ਇਸਦਾ, ਇਸ ਤਰੀਕੇ ਦਾ ਕੋਈ ਮਾਪਦੰਡ ਨਹੀਂ ਹੈ। ਜਦੋਂ ਸਾਡੇ ਕੋਲ ਇਸ ਦਾ ਕੋਈ ਸਹਿਜ ਮਾਪਦੰਡ ਨਹੀਂ ਹੈ ਤਾਂ ਫਿਰ ਇਹ ਸਵਾਲ ਉੱਠਦਾ ਹੈ ਕਿ ਕੋਈ ਇਸ ਨੂੰ ਕਿਸ ਆਧਾਰ 'ਤੇ ਨਿਰਧਾਰਿਤ ਕਰਦਾ ਹੈ ਤੇ ਕਿਸੇ ਵੈਦ, ਹਕੀਮ ਜਾਂ ਹੋਰ ਇਸ਼ਤਿਹਾਰੀ ਤਾਕਤ ਦੇ ਠੇਕੇਦਾਰਾਂ ਨੂੰ ਜਾ ਕੇ ਵਿਆਖਿਆ ਕਰਦਾ ਹੈ ਤੇ ਅੱਗੋ ਉਹ ਲੋਕ (ਕਹਿੰਦੇ-ਕਹਾਉਂਦੇ ਸੈਕਸ ਮਾਹਿਰ) ਇਸ ਸਥਿਤੀ ਨੂੰ ਗੰਭੀਰ ਦਸਦੇ ਹੋਏ, ਉਸ ਮਰਦ ਦੀ ਮਰਦਾਨਗੀ 'ਤੇ ਪ੍ਰਸ਼ਨਚਿੰਨ੍ਹ ਲਗਾਉਂਦੇ ਹੋਏ, ਉਸਨੂੰ ਉਸ ਸਥਿਤੀ ਵਿੱਚੋਂ ਕੱਢਣ ਦੀ ਬਜਾਏ ਸਗੋਂ ਫਸਾ ਦਿੰਦੇ ਹਨ।

ਜੇਕਰ ਕੁਝ ਪੁਰਸ਼ ਇਸ ਨੂੰ ਸਮਝਾ ਸਕਦੇ ਹਨ ਜਾਂ ਉਹ ਇਸ ਨੂੰ ਸੱਚੀਓਂ ਹੀ ਕੋਈ ਵਿਕਾਰ ਜਾਂ ਕਮਜ਼ੋਰੀ ਸਮਝਦੇ ਹਨ ਤਾਂ ਉਹ ਆਪਣੀ ਇਸ ਪ੍ਰਕ੍ਰਿਆ ਨੂੰ ਆਪਣੇ ਸੈਕਸ ਸਾਥੀ ਭਾਵ ਪਤਨੀ ਨਾਲ ਤੁਲਨਾ ਕੇ ਦੇਖਦੇ-ਸਮਝਦੇ ਹਨ। ਆਪਾਂ ਇਹ ਜਾਣਿਆ ਹੈ ਕਿ ਸੈਕਸ ਪ੍ਰਕ੍ਰਿਆ ਦੌਰਾਨ ਔਰਤ-ਮਰਦ ਦੋਵੇਂ ਹੀ ਕਈ ਉਤਰਾ-ਚੜ੍ਹਾਵਾਂ ਤੋਂ ਗੁਜ਼ਰਦੇ ਹਨ। ਇਸ ਪੂਰੀ ਪ੍ਰਕ੍ਰਿਆ ਵਿਚ ਆਮ ਤੌਰ ਤੇ ਇਹ ਸਮਝਿਆ ਜਾਂਦਾ ਹੈ ਕਿ ਇਹ ਪ੍ਰਕ੍ਰਿਆ ਔਰਤ-ਮਰਦ ਵਿਚਕਾਰ ਇਕੋ ਵੇਲੇ ਹੀ ਮੁਕੰਮਲ ਹੋਵੇ। ਵਰਨਾ ਬਹੁਤੀ ਵਾਰੀ ਧਾਰਨਾ ਇਹ ਹੁੰਦੀ ਹੈ ਕਿ ਘੱਟੋ-ਘੱਟ ਆਦਮੀ, ਔਰਤ ਤੋਂ ਬਾਅਦ ਹੀ ਇਸ ਪ੍ਰਕ੍ਰਿਆ ਤੋਂ ਫਾਰਗ ਹੋਵੇ ਜਾਂ ਇਹ ਵੀ ਹੈ ਕਿ ਆਦਮੀ ਦੇ ਮਨ ਵਿਚ ਖ਼ੁਦ ਇਹ ਬੈਠਾ ਹੁੰਦਾ ਹੈ ਕਿ ਉਹ ਛੇਤੀ ਵਿਹਲਾ ਹੋ ਗਿਆ ਹੈ, ਔਰਤ ਬਾਰੇ ਉਸ ਦੀ ਕੋਈ ਦਿਲਚਸਪੀ ਨਹੀਂ ਹੁੰਦੀ ਜਾਂ ਕਈ ਵਾਰ ਔਰਤ ਦੇ ਚਿਹਰੇ ਤੋਂ ਪਤਾ ਚਲ ਜਾਂਦਾ ਹੈ ਤਾਂ ਉਹ ਅੰਦਾਜ਼ਾ ਲਗਾ ਸਕਦਾ ਹੈ – ਪਰ ਬਹੁਤ ਘੱਟ। ਕਹਿਣ ਤੋਂ ਭਾਵ ਇਹ ਹੈ ਕਿ ਇਹ ਕੋਈ ਸਰਵਪ੍ਰਵਾਣਿਤ ਮਾਪਦੰਡ ਜਾਂ ਪੈਮਾਨਾ ਨਹੀਂ ਹੈ। ਬਹੁਤੀ ਵਾਰੀ ਇਹ ਆਦਮੀ ਦੇ ਮਨ ਦੀ ਆਪਣੀ ਅਵਸਥਾ ਹੈ, ਜੋ ਕਿ ਇਕ ਵਾਰੀ ਮਨ ਵਿਚ ਬੈਠ ਜਾਂਦੀ ਹੈ ਤੇ ਫਿਰ ਇਹ 'ਮਨ ਵਿਚ ਬੈਠੀ ਉਲਝਣ' ਇਕ ਵੱਡੀ ਅਤੇ ਸਦੀਵੀ ਉਲਝਣ ਨੂੰ ਜਨਮ ਦਿੰਦੀ ਹੈ। ਇਸ ਮਰਦਾਨਗੀ ਦੀ ਅਵਸਥਾ ਨੂੰ ਸਮਝਣ ਲਈ ਦੋ ਪਹਿਲੂਆਂ ਨੂੰ ਵਿਸਥਾਰ ਵਿਚ ਸਮਝਦੇ ਹਾਂ:

ਸੈਕਸ ਸਾਡੇ ਲੋਕਾਂ ਵਿਚ (ਮਨੁੱਖ ਜਾਤੀ) ਇਕ ਸਮਾਜਿਕ ਵਰਤਾਰਾ ਹੈ। ਆਪਾਂ ਜਾਣਦੇ ਹਾਂ ਕਿ ਸੈਕਸ ਪ੍ਰਤੀ ਔਰਤ-ਮਰਦ ਤੇਰਾਂ-ਚੌਦਾਂ ਸਾਲ ਦੀ ਉਮਰ ਤੋਂ ਪ੍ਰੌੜ੍ਹਤਾ ਹਾਸਿਲ ਕਰਨ ਲੱਗ ਪੈਂਦੇ ਹਨ ਭਾਵ ਇਹ ਕਿ ਉਹ ਇਸ ਪ੍ਰਕ੍ਰਿਆ ਨੂੰ ਇਸ ਉਮਰ ਤੋਂ ਬਾਅਦ ਨੇਪਰੇ ਚਾੜ੍ਹ ਸਕਦੇ ਹਨ। ਪਰ ਸਾਡਾ ਸਮਾਜ ਵਿਆਹ ਦੇ ਰੂਪ ਵਿਚ ਇਸ ਪ੍ਰਕ੍ਰਿਆ ਨੂੰ ਪ੍ਰਵਾਨਗੀ ਦਿੰਦਾ ਹੈ। ਵਿਆਹ ਦੀ ਕਾਨੂੰਨੀ ਉਮਰ ਸਾਡੇ ਦੇਸ਼ ਵਿਚ, ਮੁੰਡਿਆਂ ਲਈ 21 ਸਾਲ ਹੈ। ਪਰ ਪੜ੍ਹਾਈ ਆਦਿ ਕਰਨ ਕਰਕੇ ਇਹ ਉਮਰ ਇੱਕੀ ਸਾਲ ਤੋਂ ਵੱਧ ਜਾਂਦੀ ਹੈ। ਇਸ ਤਰ੍ਹਾਂ ਸੈਕਸ ਪ੍ਰਕ੍ਰਿਆ ਦੀ ਪ੍ਰਵਾਣਿਤ ਉਮਰ ਤਕਰੀਬਨ ਪੱਚੀ ਸਾਲ ਪਹੁੰਚ ਜਾਂਦੀ ਹੈ। ਕਈ ਲੜਕੇ ਆਪਣੇ ਵਿਆਹ ਤੋਂ ਪਹਿਲਾਂ ਵੀ ਆਪਣੇ ਕਿਸੇ ਸਾਥੀ ਜਾਂ ਹੋਰ ਬਾਜ਼ਾਰੂ ਸੈਕਸ ਪਾਰਟਨਰ ਨਾਲ ਇਸ ਵਿਚ ਉਲਝ ਜਾਂਦੇ ਹਨ। ਇਹ ਮਿਲਾਪ ਜਿਸ ਸਹਿਜਤਾ ਨਾਲ ਹੋਣਾ ਚਾਹੀਦਾ ਹੈ.



ਨਹੀਂ ਹੁੰਦਾ, ਕਿਉਂਕਿ ਸਾਡੇ ਮਨਾਂ ਉਪਰ ਸਮਾਜਿਕ ਨੇਮਾਂ ਅਤੇ ਸੰਸਕਾਰਾਂ ਦਾ ਪਰਛਾਵਾਂ ਹੁੰਦਾ ਹੈ। ਇਕ ਕੇਸ ਹਿਸਟਰੀ ਰਾਹੀਂ ਤੁਹਾਨੂੰ ਗੱਲ ਸਪਸ਼ਟ ਕਰਦਾ ਹਾਂ:

ਇਕ ਲੜਕੇ ਦਾ ਪੜ੍ਹਾਈ ਦੌਰਾਨ ਵਿਆਹ ਤੈਅ ਹੋ ਗਿਆ। ਯੂਨੀਵਰਸਿਟੀ ਵਿਚ ਪੜ੍ਹਦਾ ਸੀ। ਕਹਿ ਲਵੋ ਕਿ ਲੜਕਾ, ਆਪਣੇ ਜਮਾਤੀਆਂ ਦੀ ਨਜ਼ਰ ਵਿਚ ਸ਼ਰੀਫ, ਸੰਗਾਊ, ਪੜ੍ਹਣ ਵਾਲਾ, ਆਪਣੇ ਕੰਮ ਵਿਚ ਮਸਤ ਰਹਿਣ ਵਾਲਾ ਸੀ। ਜਦੋਂ ਉਨ੍ਹਾਂ ਨੂੰ ਪਤਾ ਚਲਿਆ ਕਿ ਲੜਕੇ ਦਾ ਵਿਆਹ ਤੈਅ ਹੋ ਗਿਆ ਹੈ ਤਾਂ ਉਨ੍ਹਾਂ ਸ਼ਰਾਰਤ ਨਾਲ ਉਸ ਨੂੰ ਛੇੜਣਾ ਸ਼ੁਰੂ ਕਰ ਦਿੱਤਾ, 'ਓਏ, ਕਦੀ ਕੁਝ ਕੀਤੈ ? ਕੋਈ ਤਜਰਬਾ ਵੀ ਹੈ ? ਐਵੇਂ ਨਾ ਨੱਕ ਵੱਢਾ ਦੇਈ ਯਾਰਾਂ ਦਾ।' ਕਈਆਂ ਨੇ ਇਕ ਪ੍ਰੋਗਰਾਮ ਬਣਾਕੇ, ਬੜੀ ਗੰਭੀਰਤਾ ਨਾਲ ਸਲਾਹ ਹੀ ਨਹੀਂ ਦਿੱਤੀ, ਸਗੋਂ ਪ੍ਰੇਰਿਆ ਵੀ ਕਿ 'ਤਜਰਬਾ ਕਰਨਾ ਬਹੁਤ ਜ਼ਰੂਰੀ ਹੈ,' 'ਇਕ ਵਾਰੀ ਟੈਸਟ ਕਰਕੇ ਤਾਂ ਵੇਖ ਆਪਣੇ ਆਪ ਨੂੰ!' ਉਹ ਸੱਚਿਓਂ ਹੀ ਇਸ ਦਿਸ਼ਾ ਵੱਲ ਸੋਚਣ ਲੱਗਿਆ ਤੇ ਰਾਜ਼ੀ ਹੋ ਗਿਆ। ਉਸਦੇ ਲਈ ਕਿਸੇ ਸਰਵੈਂਟ ਲੜਕੀ ਦਾ ਇੰਤਜਾਮ ਕੀਤਾ ਗਿਆ ਤੇ ਉਸਨੂੰ ਉਹ ਲੜਕਾ ਹੋਸਟਲ ਲੈ ਆਇਆ। ਹੋਇਆ ਇਹ ਕਿ ਉਹ ਉਸ ਨਾਲ ਇਸ ਪ੍ਰਕ੍ਰਿਆ ਨੂੰ ਨਾ ਕਰ ਸਕਿਆ। ਉਸਦੇ ਮਨ ਵਿੱਚ ਬੈਠ ਗਿਆ ਕਿ ਉਹ 'ਨਾਮਰਦ' ਹੈ ਜਾਂ ਨਿਪੁੰਸਕ!

ਉਹ ਲੜਕਾ ਫਿਰ ਮੇਰੇ ਕੋਲ ਆਇਆ। ਮੇਰੇ ਨਾਲ ਉਸਦੀ ਜਾਣ-ਪਛਾਣ ਪਹਿਲੋਂ ਹੀ ਸੀ। ਉਸਨੇ ਬਹੁਤ ਘਬਰਾਏ ਹੋਏ ਨੇ ਸਾਰਾ ਕਿੱਸਾ ਬਿਆਨ ਕੀਤਾ। ਉਹ ਬਹੁਤ ਜ਼ਿਆਦਾ ਚਿੰਤਤ ਅਤੇ ਨਿਰਾਸ਼ ਸੀ ਕਿਉਂ ਜੋ ਕੁਝ ਦਿਨ ਬਾਅਦ ਹੀ ਉਸਦਾ ਵਿਆਹ ਸੀ ਤੇ ਉਹ ਚਾਹੁੰਦਾ ਸੀ ਕਿ ਕਿਵੇਂ ਵਿਆਹ ਨੂੰ ਟਾਲੇ ਜਾਂ ਕਿਸੇ ਵੈਦ-ਹਕੀਮ ਕੋਲ ਜਾਵੇਂ ਜਾਂ ਉਨ੍ਹਾਂ ਇਸ਼ਤਿਹਾਰੀ ਸੈਕਸ ਮਾਹਿਰਾਂ ਕੋਲ, ਜੋ ਲਿਖਦੇ ਹਨ – ਸ਼ਾਦੀ ਤੋਂ ਪਹਿਲਾਂ..., ਘਬਰਾਹਟ ਕਿਉਂ..., ਸੁਹਾਗਰਾਤ ਦਾ ਆਨੰਦ...।' ਸਾਰੀਆਂ ਗੱਲਾਂ ਉਸ 'ਤੇ ਲਾਗੂ ਹੁੰਦੀਆਂ ਸਨ।

ਮੈਂ ਉਸ ਨੂੰ ਬਿਠਾ ਕਿ ਸੈਕਸ ਪ੍ਰਕ੍ਰਿਆ ਦੀ ਸਹਿਜ ਜਾਣਕਾਰੀ ਦਿੱਤੀ। ਉਸ ਨੂੰ, ਉਸ ਨਾਲ ਵਾਪਰੀ ਘਟਨਾ ਦਾ ਕਾਰਣ ਸਮਝਾਇਆ। ਦਰਅਸਲ ਸੈਕਸ ਪ੍ਰਕ੍ਰਿਆ ਸੈਕਸ ਅੰਗਾਂ, ਕਾਰਜ ਪ੍ਰਣਾਲੀ ਨਾਲ ਜੁੜੇ ਹਾਰਮੋਨਜ਼ ਅਤੇ ਤੰਤੂਆਂ ਦੇ ਬਿਜਲਈ (ਕਰੰਟ ਵਾਂਗ) ਇਕ ਸੰਪੂਰਨ ਮਾਨਸਿਕ ਅਤੇ ਸਰੀਰਕ ਪ੍ਰਕ੍ਰਿਆ ਹੈ। ਸਮਾਜਿਕ ਪੱਖ ਵੀ ਅਸੀਂ ਜੋੜਿਆ ਹੈ ਇਸ ਨਾਲ। ਮੈਂ ਉਸ ਨੂੰ ਪੁੱਛਿਆ, 'ਜਦੋਂ ਤੂੰ ਉਸ ਹੋਸਟਲ ਵਿਚ ਲੜਕੀ ਨੂੰ ਬੁਲਾ ਕੇ ਤਜਰਬਾ ਕਰਨਾ ਚਾਹਿਆ ਜਾਂ ਟੈਸਟ ਕਰਨਾ ਚਾਹਿਆ ਤਾਂ ਤੇਰੇ ਮਨ ਵਿਚ ਕੀ ਵਾਪਰ ਰਿਹਾ ਸੀ ?' ਉਸਨੇ ਕੋਈ ਜਵਾਬ ਨਾ ਦਿੱਤਾ ਤਾਂ ਮੈਂ ਫਿਰ ਕਿਹਾ, 'ਕੀ ਤੇਰੇ ਮਨ ਵਿਚ ਇਸ ਗੱਲ ਦੀ ਘਬਰਾਹਟ ਨਹੀਂ ਸੀ ਕਿ ਇਸ ਟੈਸਟ ਵਿਚੋਂ ਕਿਵੇਂ ਲੰਘਾਂਗਾਂ, ਪਾਸ ਵੀ ਹੋਵਾਂਗਾ ਜਾਂ ਨਹੀਂ.? ਕੀ ਇਹ ਵੀ ਚਿੰਤਾ ਨਹੀਂ ਸੀ ਕਿ ਕੋਈ ਉੱਪਰੋਂ ਆ ਗਿਆ ਤਾਂ ? ਜੇ ਕਿਸੇ ਨੇ ਦੇਖ ਲਿਆ ਤਾਂ, ਜੇ ਰੌਲਾ ਪੈ ਗਿਆ ਤਾਂ ਮੇਰਾ ਕੀ ਬਣੂੰਗਾ ?' ਵਗੈਰਾ. ਵਗੈਰਾ। ਉਸਨੇ ਕਿਹਾ, 'ਬਿਲਕੁਲ ਸਹੀ ਕਹਿ ਰਹੇ ਹੋ, ਮੈਨੂੰ ਬਹੁਤ ਘਬਰਾਹਟ ਸੀ ਤੇ ਇਸ ਲਈ ਮੈਂ ਉਹ ਕਾਰਜ ਨਿਭਾਉਣ ਤੋਂ ਪਹਿਲਾਂ, ਇੱਥੋਂ ਤਕ ਕਿ ਸ਼ੁਰੂ ਹੋਣ ਤੋਂ ਪਹਿਲਾਂ ਹੀ ਖ਼ਾਰਿਜ ਹੋ ਗਿਆ। ਹੁਣ ਦੱਸੋ ਮੈਂ ਕੀ ਕਰਾਂ ?'

ਮੈਂ ਉਸ ਨੂੰ ਹੌਂਸਲਾ ਦਿੱਤਾ। ਮੈਂ ਕਿਹਾ, 'ਘਬਰਾਉਣ ਵਾਲੀ ਕੋਈ ਗੱਲ ਨਹੀਂ ਹੈ। ਜੋ ਕੁਝ ਹੋਇਆ ਹੈ, ਉਹ ਸਹਿਜ ਹੋਇਆ ਹੈ। ਇਹ ਇਸ ਤਰ੍ਹਾਂ ਹੀ ਹੋਣਾ ਸੀ ਤੇ ਵਿਆਹ ਤੋਂ ਬਾਅਦ ਵੀ ਸਭ ਕੁਝ ਠੀਕ ਹੋਵੇਗਾ। ਸਿਰਫ ਘਬਰਾਉਣਾ ਨਹੀਂ ਤੇ ਇਸ ਘਟਨਾ ਨੂੰ ਚੇਤੇ ਵਿਚੋਂ ਵਿਸਾਰ ਦਿਓ।' ਮੈਂ ਉਸਨੂੰ ਸਮਝਾਇਆ ਕਿ 'ਸੈਕਸ ਪ੍ਰਕ੍ਰਿਆ ਦਾ ਕਾਰਜ ਬਿਜਲੀ ਦੇ ਤਾਰ ਅਤੇ ਬਲੱਬ (ਕਰੰਟ ਤੁਰਨ) ਜਗਣ ਵਾਂਗ ਹੈ। ਅਸੀਂ ਬਟਨ ਦਬਾਉਂਦੇ ਹਾਂ। ਬਲੱਬ ਭਾਵੇਂ ਸੌ ਫੁੱਟ 'ਤੇ ਹੋਵੇ ਜਗ ਪੈਂਦਾ ਹੈ। ਤਾਰਾਂ ਸਹੀ ਹੋਣੀਆਂ ਚਾਹੀਦੀਆਂ ਹਨ। ਜੇਕਰ ਤਾਰ ਵਿਚ ਮਾੜਾ-ਮੋਟਾ ਨੁਕਸ ਹੋਵੇ, ਇਕ ਨਿੱਕੀ ਜਿਹੀ ਤਰੇੜ ਵੀ ਉਸ ਨੂੰ ਜਗਣ ਤੋਂ ਰੋਕ ਦਿੰਦੀ ਹੈ। ਹੁਣ ਤੂੰ ਅੰਦਾਜ਼ਾ ਲਗਾ ਜਦੋਂ ਕਮਰੇ ਵਿੱਚ ਤੂੰ ਘਬਰਾ ਰਿਹਾ ਸੀ, ਇਹ ਤਾਰਾਂ ਵਿੱਚ ਤਰੇੜ ਵਾਂਗ ਸੀ। ਵਿਆਹ ਤੋਂ ਬਾਅਦ ਤੈਨੂੰ ਸਮਾਜਿਕ ਪ੍ਰਵਾਨਗੀ ਮਿਲੇਗੀ, ਮਾਨਸਿਕ ਤੌਰ 'ਤੇ ਤੈਨੂੰ ਕੋਈ ਘਬਰਾਹਟ ਨਹੀਂ ਹੋਵੇਗੀ। ਇਸ ਸਥਿਤੀ ਵਿਚ ਤੂੰ ਇਸ ਪ੍ਰਕ੍ਰਿਆ ਨੂੰ ਸਹਿਜ ਤਰੀਕੇ ਨਾਲ ਨੇਪਰੇ ਚਾੜ੍ਹ ਸਕੇਂਗਾ। ਕਿਤੇ ਵੀ ਭਟਕਣ ਦੀ ਲੋੜ ਨਹੀਂ। ਕਿਸੇ ਵੀ ਦਵਾਈ ਦੀ ਲੋੜ ਨਹੀਂ। ਮਨ ਵਿਚ ਬੈਠੇ ਉਸ ਭੈੜੇ ਤਜਰਬੇ ਨੂੰ, ਗੈਰ ਵਿਗਿਆਨਕ ਸੋਚ ਨੂੰ ਬਾਹਰ ਕੱਢਣ ਦੀ ਹੈ।'

ਇਸ ਤੋਂ ਵੀ ਇਲਾਵਾ, ਸੈਕਸ ਪ੍ਰਕ੍ਰਿਆ ਵਿਚ 'ਛੇਤੀ ਖਾਰਿਜ' ਹੋਣ ਦੀ ਗੱਲ ਨੂੰ ਸੰਪੂਰਨ ਪਹਿਲੂ ਤੋਂ ਸੋਚਣਾ ਚਾਹੀਦਾ ਹੈ। ਸਰੀਰਕ ਤੌਰ ਤੇ ਥਕਾਵਟ, ਉਨੀਂਦਰਾ, ਕੋਈ ਬੀਮਾਰੀ ਆਦਿ ਅਤੇ ਇਸੇ ਤਰ੍ਹਾਂ ਹੀ ਮਾਨਸਿਕ ਤੌਰ ਤੇ ਪ੍ਰੇਸ਼ਾਨੀ, ਬੇਚੈਨੀ, ਉਦਾਸੀ, ਨਿਰਾਸ਼ਾ, ਖਿੱਝ, ਗੁੱਸਾ, ਤਨਾਓ ਆਦਿ ਕਾਰਨ ਇਸ ਪ੍ਰਕ੍ਰਿਆ ਵਿਚ ਸਹਿਜਤਾ ਨਹੀਂ ਰਹਿੰਦੀ। ਨਿਪੁੰਸਕਤਾ ਦੀ ਗੱਲ ਕਰਨੀ ਹੋਵੇ ਤਾਂ ਕੋਈ 3-4 ਫੀਸਦੀ ਹੀ ਸਰੀਰਕ ਕਾਰਣ ਹਨ ਜਿਸ ਵਿੱਚ ਕੋਈ ਹੋਰ ਨੁਕਸ, ਇਸ ਤਰ੍ਹਾਂ ਦੀ ਨਾ-ਮਰਦਗੀ ਦਾ ਕਾਰਣ ਬਣਦਾ ਹੈ।

ਦੂਸਰਾ ਕਾਰਣ ਹੈ ਨਾਮਰਦਗੀ ਜਾਂ ਨਿਪੁੰਸਕਤਾ ਜਾਂ ਮਰਦਾਨਗੀ ਨੂੰ ਸਮਝਣ ਬਾਰੇ – ਸਮਾਜੀਕਰਨ ਦੀ ਪ੍ਰਕ੍ਰਿਆ। ਔਰਤਾਂ ਅਤੇ ਪੁਰਸ਼ਾਂ, ਦੋਹਾਂ ਦੀ ਸਿਖਲਾਈ ਹੀ ਇਸ ਦਿਸ਼ਾ ਵਿਚ ਭੁਲੇਖਾ ਪਾਊ ਅਤੇ ਗੈਰ-ਵਿਗਿਆਨਕ ਸੋਚ ਨੂੰ ਦਰਸਾਉਂਦੀ ਹੈ। ਸੈਕਸ ਪ੍ਰਕ੍ਰਿਆ ਦੇ ਪ੍ਰਸੰਗ ਵਿਚ ਪੁਰਸ਼ਾਂ ਨੂੰ ਇਹ ਸਿੱਖਿਆ ਦਿੱਤੀ ਜਾਂਦੀ ਹੈ, ਖਾਸ ਕਰ ਵਿਆਹ ਤੋਂ ਪਹਿਲਾਂ ਕਿ ਪਹਿਲੇ ਦਿਨ ਹੀ ਮਰਦਾਨਗੀ ਦਿਖਾਉਣੀ ਹੈ, 'ਬਿੱਲੀ ਮਾਰਨਾ' ਜਾਂ ਅਜਿਹਾ ਕੁਝ ਹੋਰ... ਜਿਸ ਤੋਂ ਮਤਲਬ ਇਹ ਹੈ ਕਿ ਇਸ ਪ੍ਰਕ੍ਰਿਆ ਵਿੱਚ 'ਹਾਰ' ਨਹੀਂ ਮੰਨਣੀ। ਪਰ ਕਿਸੇ ਨੂੰ ਵੀ ਇਸ ਬਾਰੇ ਵਿਗਿਆਨਕ ਪਹਿਲੂ ਪਤਾ ਨਹੀਂ ਹੁੰਦਾ। ਸਾਰੀ ਨਸੀਹਤ, ਸਿਖਲਾਈ, ਗੱਲਬਾਤ ਦਾ ਇਕੋ ਹੀ ਅਰਥ ਨਿਕਲਦਾ ਹੈ ਕਿ 'ਸਮਾਂ ਵੱਧ' ਲਗਣਾ ਚਾਹੀਦਾ ਹੈ। ਕਿੰਨਾਂ ? ਇਹ ਪਤਾ ਨਹੀਂ। ਇਸ ਦੇ ਲਈ ਜੇ ਕੋਈ ਉਪਾਅ ਸੁਝਾਇਆ ਜਾਂਦਾ ਹੈ ਤਾਂ ਉਹ ਹੈ – ਨਸ਼ਿਆਂ ਦੀ ਵਰਤੋਂ। ਉਹ ਨਸ਼ਾ ਅਫੀਮ ਤੋਂ ਸ਼ਰਾਬ ਤਕ ਕੁਝ ਵੀ ਹੋ ਸਕਦਾ ਹੈ, ਜੋ ਕਿ ਇਸ ਸਮਝ ਦਾ ਇਕ ਹੋਰ ਗੈਰ-ਵਿਗਿਆਨਕ ਪਹਿਲੂ ਹੈ।

ਇਸ 'ਮਰਦਾਨਗੀ' ਦਾ ਸੰਕਲਪ ਸਮਝਾਉਣ ਵਾਲੇ ਦੋਸਤ ਮਿੱਤਰਾਂ ਦਾ ਆਧਾਰ ਹੈ ਸਾਡੇ ਸਮਾਜ ਵਿਚ ਪ੍ਰਚਲਿਤ ਦੰਤ-ਕਥਾਵਾਂ ਜਾਂ ਲੱਚਰ ਸਾਹਿਤ। ਲੱਚਰ ਸਾਹਿਤ ਕੀ ਹੈ ? ਉਸ ਵਿਚ ਪੇਸ਼ ਕੀ ਹੈ ?

ਦਰਅਸਲ ਲੱਚਰ ਸਾਹਿਤ ਲਿਖਿਆ ਹੋਇਆ 'ਬਲਿਊ ਫਿਲਮਾਂ' ਵਾਲਾ ਕਿੱਸਾ ਹੈ। ਇਹ ਦਰਅਸਲ ਸੈਕਸ ਪ੍ਰਕ੍ਰਿਆ ਬਾਰੇ ਨਾ ਕੋਈ ਜਾਣਕਾਰੀ ਦਿੰਦੇ ਹਨ, ਸਗੋਂ ਨੌਜਵਾਨਾਂ ਦੇ ਮਨਾਂ ਵਿੱਚ ਗਲਤ ਧਾਰਨਾਵਾਂ ਨੂੰ ਜਨਮ ਦਿੰਦੇ ਹਨ, ਜੋ ਏਨੀਆਂ ਪੱਕੀਆਂ ਹੋ ਜਾਂਦੀਆਂ ਹਨ ਕਿ ਬਾਅਦ ਵਿੱਚ ਵਿਕਾਰ-ਮਨੋਰੋਗ ਦਾ ਰੂਪ ਧਾਰ ਲੈਂਦੀਆਂ ਹਨ। ਇੱਥੋ ਤੁਸੀਂ ਇਹ ਸਮਝ ਸਕਦੇ ਹੋ ਕਿ ਸਾਡੇ ਆਮ ਸਿਨੇਮਾ ਜਾਂ ਚਲੰਤ ਨਾਵਲਾਂ ਵਿੱਚ ਇਕ ਹੀਰੋ ਸਰਵ ਸ਼੍ਰੇਸ਼ਟ ਹੁੰਦਾ ਹੈ। ਗਾਉਂਦਾ ਹੈ, ਨੱਚਦਾ ਹੈ, ਕਾਲਜ ਵਿਚੋਂ ਫਸਟ ਆਉਂਦਾ ਹੈ ਅਤੇ ਅੱਠ-ਦਸ ਗੁੰਡਿਆਂ ਨਾਲ ਬਿਨਾਂ ਖਰੋਚ ਆਏ ਲੜਦਾ ਵੀ ਹੈ। ਲੱਚਰ ਸਾਹਿਤ ਵਿੱਚ ਵੀ ਸੈਕਸ ਪ੍ਰਕ੍ਰਿਆ ਨਾਲ ਸੰਬੰਧਿਤ ਕਿਸੇ ਵਿੱਚ ਇਕ ਅਜਿਹੇ ਪੁਰਸ਼ ਦਾ ਚਿਤਰਨ ਹੁੰਦਾ ਹੈ। ਉਹ ਇਕ ਆਮ ਜ਼ਿੰਦਗੀ ਵਿੱਚ ਵਿਚਰਦੇ ਵਿਅਕਤੀ ਦਾ ਦਿਮਾਗ ਖਰਾਬ ਕਰਨ ਦੇ ਪੂਰੀ ਤਰ੍ਹਾਂ ਯੋਗ ਹੁੰਦਾ ਹੈ। ਇਕ ਆਮ ਆਦਮੀ ਆਪਣੇ ਸੈਕਸ ਅੰਗਾਂ ਅਤੇ ਕਾਰਜ ਪ੍ਰਣਾਲੀ ਨੂੰ ਉਸ ਕਿੱਸੇ ਨਾਲ ਤੁਲਨਾ ਕੇ ਦੇਖਦਾ ਹੈ ਤੇ ਆਪਣੇ ਆਪ ਨੂੰ ਖ਼ੁਦ ਹੀ ਹੀਣਾ ਅਤੇ ਨਾਮਰਦ ਕਰਾਰ ਕਰ ਦਿੰਦਾ ਹੈ। ਸਮਾਜ ਵਿਚ ਆਪਣੇ ਆਪ ਨੂੰ ਮਾਪਣ ਦਾ ਇਹੀ ਢੰਗ ਹੈ ਜਾਂ ਉਸਨੂੰ ਪੜ੍ਹ ਕੇ ਦੋਸਤਾਂ ਵਿਚ ਪ੍ਰਚਾਰਨ ਵਾਲੇ ਇਨ੍ਹਾਂ ਲੋਕਾਂ ਦਾ।

ਤੁਸੀਂ ਇਸ ਮਾਨਸਿਕਤਾ ਦਾ ਪ੍ਰਗਟਾਵਾ ਸ਼ਰੇ-ਆਮ, ਉਨ੍ਹਾਂ ਦਵਾਈਆਂ ਦੇ ਨਾਂ ਤੋਂ ਲਗਾ ਸਕਦੇ ਹੋ, ਜੋ 'ਮਰਦਾਨਗੀ ਵਧਾਉਣ' ਲਈ ਵੇਚੀਆਂ ਜਾਂਦੀਆਂ ਹਨ ਜਿਵੇਂ ਕਮਾਂਡੋ ਕੈਪਸੂਲ, ਚੈਂਪੀਅਨ, ਏਨਰਜਾਈਜ਼ਰ, ਫਰਾਟਾ ਕੈਪਸੂਲ ਆਦਿ। ਭਾਵ ਇਹ ਕਿ ਇਸ ਪ੍ਰਕ੍ਰਿਆ ਵਿਚੋਂ ਚੈਂਪੀਅਨ ਬਣ ਕੇ ਆਉਣਾ ਹੈ। ਮਨੁੱਖ ਸੈਕਸ ਪ੍ਰਕ੍ਰਿਆ ਵਿੱਚ ਇਹ 'ਹਾਰ-ਜਿੱਤ' ਦਾ ਸੰਕਲਪ ਜੁੜਦਾ ਹੀ ਗੈਰ-ਵਿਗਿਆਨਕ ਸੋਚ ਦਾ ਧਾਰਨੀ ਹੈ।

ਹੁਣ ਜੇਕਰ ਸਮਾਜੀਕਰਨ ਦਾ ਦੂਸਰਾ ਪਹਿਲੂ ਦੇਖੀਏ ਤਾਂ ਜਿਥੇ 'ਪੁਰਸ਼' ਲਈ ਇਹ ਤਾਕਤ ਅਜਮਾਉਣ ਦਾ ਕਾਰਜ ਹੈ, ਇਕ ਸਰਗਰਮ ਕ੍ਰਿਆ ਹੈ, ਉਥੇ ਔਰਤਾਂ ਦੀ ਸਿਖਲਾਈ ਇਹ ਹੈ ਕਿ 'ਸੈਕਸ ਪ੍ਰਤੀ ਕਦੇ ਵੀ ਇੱਛਾ ਜਾਹਿਰ ਨਹੀਂ ਕਰਨੀ।' ਕਦੇ ਵੀ ਪਹਿਲ ਨਹੀਂ ਕਰਨੀ। ਉਸਨੂੰ ਇਸ ਕਾਰਜ ਲਈ ਖਾਮੋਸ਼, ਚੁੱਪ, ਸੁਸਤ ਸਾਥੀ ਬਣੇ ਰਹਿਣ ਲਈ ਸਮਝਾਇਆ, ਸਿਖਾਇਆ ਜਾਂ ਪ੍ਰਚਾਰਿਆ ਜਾਂਦਾ ਹੈ। ਇਸ ਤਰ੍ਹਾਂ ਕਰਨ ਵਾਲੀਆਂ ਔਰਤਾਂ ਲਈ ਕੁਲੱਛਣੀ, ਚਰਿੱਤਰਹੀਣ ਆਦਿ ਵਿਸ਼ੇਸ਼ਣ ਵਰਤੇ ਜਾਂਦੇ ਹਨ। ਇਸ ਤਰ੍ਹਾਂ ਦੀ ਸਿਖਲਾਈ ਵੀ ਗੈਰ-ਵਿਗਿਆਨਕ ਹੈ। ਇਹ ਸਿਖਲਾਈ ਵੀ ਭਾਵੇਂ ਸੁਚੇਤ ਰੂਪ ਵਿੱਚ ਨਹੀਂ ਹੁੰਦੀ ਪਰ ਸਮਾਜਿਕ ਮਾਹੌਲ ਦਾ ਹਿੱਸਾ ਜ਼ਰੂਰ ਹੈ, ਜੋ ਕਿ ਇਕ ਤਰ੍ਹਾਂ ਇਸ ਰਾਹ ਨੂੰ ਪ੍ਰੇਰਦਾ ਹੈ। ਇਸ ਦਾ ਨਤੀਜਾ ਕੀ ਹੁੰਦਾ ਹੈ ਕਿ ਔਰਤ ਖਾਮੋਸ਼ ਪਾਤਰ ਬਣ ਕੇ ਵਿਚਰਦੀ ਹੈ ਅੰਤੇ ਪੁਰਸ਼ ਸਰਗਰਮ ਪਾਤਰ ਬਣ ਕੇ। ਉਹ ਪਹਿਲਾਂ ਹੀ ਕਲਪਨਾ ਵਿੱਚ, ਇਸ ਪ੍ਰਕ੍ਰਿਆ ਲਈ ਤਿਆਰ ਹੁੰਦਾ ਹੈ। ਦੋਹਾਂ ਪਾਤਰਾਂ ਦੀ ਮਨੋ ਸਥਿਤੀ ਵਿਚ ਬਹੁਤ ਫਰਕ ਹੁੰਦਾ ਹੈ। ਪੁਰਸ਼ ਜਦੋਂ ਇਸ ਪ੍ਰਕ੍ਰਿਆ ਦਾ ਆਰੰਭ ਕਰਦਾ ਹੈ, ਔਰਤ ਉਸ ਵੇਲੇ ਤਿਆਰ ਨਹੀਂ ਹੁੰਦੀ। ਵਿਗਿਆਨਕ ਸਮਝ ਮੁਤਾਬਕ ਦੋਹੇਂ ਹੀ ਇਸ ਪ੍ਰਕ੍ਰਿਆ ਦੇ ਚੜ੍ਹਾਵਾਂ-ਉਤਰਾਵਾਂ ਵਿਚੋਂ ਲੰਘਦੇ ਹਨ। ਇਸ ਤਿਆਰੀ ਅਤੇ ਸਮਝ ਦੇ ਫ਼ਰਕ ਕਾਰਨ, ਆਦਮੀ ਜਦੋਂ ਉਤਰਾਅ ਵੱਲ ਹੁੰਦਾ ਹੈ ਤਾਂ ਔਰਤਾਂ ਉਸ ਵੇਲੇ ਮਾਨਸਿਕ ਤੌਰ ਤੇ ਭਾਗੀਦਾਰ ਬਣਦੀ ਹੈ। ਬਸ, ਇਹੀ ਫ਼ਰਕ ਹੈ ਜੋ ਪੁਰਸ਼ ਨੂੰ ਮਹਿਸੂਸ ਕਰਵਾਉਂਦਾ ਹੈ ਕਿ ਉਹ 'ਪਹਿਲਾਂ ਖਾਰਜ ਹੋ ਗਿਆ', ਜਾਂ 'ਸਮਾਂ ਘੱਟ ਲੱਗਿਆ ਹੈ।' ਇਹ ਸਿਰਫ ਤੇ ਸਿਰਫ ਗੈਰ-ਵਿਗਿਆਨਕ ਜਾਣਕਾਰੀ ਦਾ ਫਰਕ ਹੈ। ਜਿਸ ਵਿੱਚ ਸਾਡਾ ਸਮਾਜਿਕ ਮਾਹੌਲ, ਦੋਸਤ-ਮਿੱਤਰ ਲੱਚਰ ਸਾਹਿਤ ਤੇ ਹੁਣ ਮੀਡੀਆ ਅਤੇ ਬਲਿਊ ਫਿਲਮਾਂ ਅਤੇ ਇੰਟਰਨੈੱਟ ਵੀ ਆਪਣਾ ਯੋਗਦਾਨ ਪਾ ਰਹੇ ਹਨ।

'ਛੇਤੀ ਖਾਰਿਜ ਹੋਣਾ' ਜਾਂ 'ਘੱਟ ਸਮਾਂ ਲੱਗਣਾ' ਦਾ ਇਕ ਕਾਰਣ ਹੋਰ ਵੀ ਹੈ ਕਿ ਜਦੋਂ ਪੁਰਸ਼ ਵਿਚ ਸੈਕਸ ਹਾਰਮੋਨਜ਼ ਦਾ ਦਬਾਅ ਵੱਧ ਹੁੰਦਾ ਹੈ, ਜਿਵੇਂ ਕਿ ਕਈ ਦਿਨਾਂ ਦੇ ਵਕਫ਼ੇ ਬਾਅਦ ਮਿਲਣ ਵੇਲੇ, ਤਾਂ ਅਜਿਹਾ ਵਾਪਰਦਾ ਹੈ। ਜੇਕਰ ਇਹ ਘਟਨਾ ਮਨ ਵਿੱਚ ਬੈਠ ਜਾਵੇ ਤਾਂ ਦੂਸਰੀ ਵਾਰ ਉਹ ਮਨ ਵਿਚ ਘੁੰਮਦੀ ਰਹਿੰਦੀ ਹੈ ਕਿ ਐਤਕੀਂ ਨਾ ਕੁਝ ਗਲਤ ਵਾਪਰ ਜਾਵੇ ਤੇ ਫਿਰ ਉਸੇ ਤਰ੍ਹਾਂ ਵਾਪਰ ਜਾਂਦਾ ਹੈ ਤੇ ਫਿਰ ਇਹ 'ਕੁਚੱਕਰ' ਚਲ ਜਾਂਦਾ ਹੈ। ਹੁੰਦਾ ਇੰਜ ਹੈ ਕਿ ਪਹਿਲੀ ਵਾਰ ਕੁਦਰਤੀ ਵਾਪਰਿਆ ਤੇ ਦੂਸਰੀ ਵਾਰ ਮਾਨਸਿਕ ਤਨਾਉ ਕਾਰਣ ਕਿ ਕਿਤੇ ਗਲਤ ਨਾ ਹੋ ਜਾਵੇ। ਜੇ ਆਦਮੀ ਨੂੰ ਪਤਾ ਹੋਵੇ ਕਿ ਪਹਿਲਾਂ ਕਿਉਂ ਅਜਿਹਾ ਹੋਇਆ ਜਾਂ ਇਹ ਇਸ ਤਰ੍ਹਾਂ ਹੀ ਹੋਣਾ ਸੀ ਤਾਂ ਉਹ ਦੂਸਰੀ ਵਾਰ ਉਸ ਸਥਿਤੀ ਨੂੰ ਮਨ ਵਿੱਚ ਨਹੀਂ ਲਿਆਵੇਗਾ।

ਇਸੇ ਤਰ੍ਹਾਂ ਹੀ ਮਰਦਾਨਗੀ ਨਾਲ ਜੁੜੇ ਵਿਕਾਰ ਪਿੱਛੇ, ਇਹ ਕਾਰਣ ਆਮ ਪ੍ਰਚਾਰਿਆ ਜਾਂਦਾ ਹੈ — ਬਚਪਨ ਦੀਆਂ ਗਲਤੀਆਂ ਤੋਂ ਪਰੇਸ਼ਾਨ! ਭਾਵ ਇਹ ਕਿ ਤੁਸੀਂ ਜਵਾਨੀ ਵੇਲੇ ਜਾਂ ਕਿਸ਼ੋਰ ਅਵਸਥਾ ਦੌਰਾਨ ਹੱਥ ਮੈਥੁਨ ਕਰਦੇ ਰਹੇ ਹੋ ਜੋ ਕਿ ਗਲਤ ਹੈ। ਉਸ ਗਲਤੀ ਦਾ ਨਤੀਜਾ ਹੈ ਕਿ ਹੁਣ ਤੁਸੀਂ 'ਨਾਮਰਦਗੀ' ਦੀ ਹਾਲਤ ਭੋਗ ਰਹੇ ਹੋ। ਇਹ ਸਮਝ ਵੀ ਗੈਰ-ਵਿਗਿਆਨਕ ਹੈ ਅਤੇ ਕਹਿੰਦੇ ਕਹਾਉਂਦੇ ਸੈਕਸ ਮਾਹਿਰਾਂ ਵਲੋਂ ਆਮ, ਭੋਲੀ-ਭਾਲੀ, ਅਨਜਾਣ ਜਨਤਾ ਨੂੰ ਫਸਾਉਣ ਦੀ ਹੀ ਤਰਕੀਬ ਹੈ। ਬਚਪਨ ਜਾਂ ਕਿਸ਼ੋਰ ਅਵਸਥਾ ਦੀ ਕਹੀ ਜਾਂਦੀ ਗਲਤੀ, ਦਰਅਸਲ ਹਰ ਪੁਰਸ਼ ਦੇ ਇੰਨ੍ਹਾਂ ਦਿਨਾਂ ਵਿਚ ਅਜਮਾਈ ਜਾਂਦੀ ਪ੍ਰਕ੍ਰਿਆ ਹੈ। ਸਾਡੇ ਸਰਵੇਖਣ ਮੁਤਾਬਕ ਇਹ ਵਰਤਾਰੇ ਸੌ ਫੀਸਦੀ ਵਾਪਰਦਾ ਹੈ। ਗੈਰ-ਵਿਗਿਆਨਕ ਸਮਝ ਵਾਲੇ ਇਸ ਵਰਤਾਰੇ ਦੀ ਉਲਝਣ ਵਿਚ ਫਸ ਜਾਂਦੇ ਹਨ। ਇਸ ਦੀ ਸ਼ਮਝ ਅਤੇ ਸਿੱਟੇ ਬਾਰੇ ਅਗਲੀ ਕੜੀ ਵਿੱਚ ਗੱਲ ਕਰਾਂਗੇ।

ਮਨੁੱਖ ਦਾ ਅਨੁਭਵ ਸੰਸਾਰ ਦੇ ਵੱਖੋ ਵੱਖ ਸਮਾਜਾਂ ਵਿੱਚ ਕਿਸੇ ਨਾ ਕਿਸੇ ਰੂਪ ਵਿੱਚ ਸਾਂਝਾ ਹੈ। ਇਹ ਮਨੁੱਖ ਦੀ ਹੋਂਦ ਦਾ ਅਧਾਰ ਹੋਣ ਕਰਕੇ ਮੁੱਢਲੇ ਸਮਾਜਾਂ ਵਿੱਚ ਵੀ ਕਾਇਮ ਰਿਹਾ ਹੈ। ਪਰ ਜਿਵੇਂ ਜਿਵੇਂ ਸਮਾਜਾਂ ਦੀ ਸੋਚ ਵਿਗਿਆਨਕ ਹੁੰਦੀ ਗਈ ਉਵੇਂ ਅਜਿਹੇ ਤੇ ਹੋਰ ਨਿਰਾਧਾਰ ਵਿਸ਼ਵਾਸ ਟੁੱਟਦੇ ਗਏ। ਜਿਹੜੇ ਸਮਾਜ ਧਰਮ ਅਧਾਰਿਤ ਰਹੇ ਉਹਨਾਂ ਅੰਦਰ ਅੱਜ ਵੀ ਇਹ ਵਿਸ਼ਵਾਸ ਪੱਕਾ ਹੈ। ਭਾਰਤੀ ਸਮਾਜ ਧਰਮ ਮੁੱਖੀ ਰਿਹਾ ਹੈ। ਪਿਛਲੇ ਦੋ ਸੌ ਸਾਲਾਂ ਵਿੱਚ ਜਿਨ੍ਹਾਂ ਕੁ ਸੰਪਰਕ ਭਾਰਤ ਦਾ ਪੱਛਮੀ ਸਮਾਜ ਨਾਲ ਬਣਿਆ ਉਹ ਇਨ੍ਹਾਂ ਘੱਟ ਹੈ ਕਿ ਉਹ ਸਾਡੇ ਅਜਿਹੇ ਵਿਸ਼ਵਾਸ ਨੂੰ ਤੋੜ ਨਹੀਂ ਸਕਿਆ। ਪੱਛਮੀ ਵਿਗਿਆਨਕ ਜਗਤ ਦੀ ਸੋਚ ਦਾ ਪ੍ਰਭਾਵ ਸਾਡੇ ਉਪਰ ਘੱਟ ਪਿਆ। ਇਸ ਦੇ ਕਈ ਕਾਰਣ ਹਨ। ਪਰ ਮੂਲ ਕਾਰਣ ਸਾਡਾ ਪਿਛਾਂਹ ਮੁਖੀ ਹੋਣਾ ਹੈ।

*ਗੁਰਦਿਆਲ ਸਿੰਘ*



# ਕੋਕ ਅਤੇ ਪੈਪਸੀ - ਠੰਡਾ ਮਤਲਬ ਜ਼ਹਿਰ

**ਬਲਬੀਰ ਸਿੰਘ ਪਰਵਾਨਾ**

ਕੋਕਾ ਕੋਲਾ ਅਤੇ ਪੈਪਸੀ ਦੇ ਉਤਪਾਦਾਂ ਦੀ ਗੁਣਵੱਤਾ ਅਤੇ ਅਹਾਰ ਕਦਰ ਨੂੰ ਲੈ ਕੇ ਸਿਹਤ ਸੰਸਥਾਵਾਂ ਅਤੇ ਮਾਨਵਵਾਦੀ ਜਥੇਬੰਦੀਆਂ ਹਮੇਸ਼ਾ ਕਿੰਤੂ-ਪ੍ਰੰਤੂ ਕਰਦੀਆਂ ਰਹਿੰਦੀਆਂ ਹਨ। ਪਰ ਭਾਰਤ ਅੰਦਰ ਇਹ ਕੰਪਨੀਆਂ ਆਪਣੇ ਉਤਪਾਦਾਂ ਵਿਚ ਪ੍ਰਵਾਨਤ ਮਿਆਰਾਂ ਨਾਲੋਂ ਕਿਤੇ ਵਧੇਰੇ ਕੀਟਨਾਸ਼ਕ ਦਵਾਈਆਂ ਮਿਲਾਉਣ ਕਾਰਨ ਲੋਕਾਂ ਅੰਦਰ ਬਦਨਾਮ ਹੋ ਰਹੀਆਂ ਹਨ। ਇਸ ਦੇ ਬਾਵਜੂਦ ਭਾਰਤੀ ਹਕੂਮਤ ਇਨ੍ਹਾਂ ਕੰਪਨੀਆਂ 'ਤੇ ਕੋਈ ਕਾਰਵਾਈ ਕਰਨ ਤੋਂ ਬੁਰੀ ਤਰ੍ਹਾਂ ਸਮਰਥ ਰਹਿ ਰਹੀ ਹੈ। ਇਕ ਗੈਰ-ਸਰਕਾਰੀ ਸੰਸਥਾ, ਅਧਿਐਨ ਅਤੇ ਵਾਤਾਵਰਨ ਵਾਸਤੇ ਕੇਂਦਰ (ਸੀ.ਐਸ.ਈ.) ਵੱਲੋਂ 2003 ਵਿਚ ਆਪਣੀ ਪ੍ਰਯੋਗਸ਼ਾਲਾ 'ਚ ਪਰਖ ਕਰਕੇ ਦਿਖਾਇਆ ਗਿਆ ਸੀ ਕਿ ਇਨ੍ਹਾਂ ਕੰਪਨੀਆਂ ਦੇ ਉਤਪਾਦਾਂ ਵਿਚ ਪ੍ਰਵਾਨਿਤ ਮਿਆਰਾਂ ਨਾਲੋਂ ਕਿਤੇ ਵਧੇਰੇ ਕੀਟਨਾਸ਼ਕ ਮੌਜੂਦ ਹਨ। ਉਸ ਸਮੇਂ ਦੇਸ਼ ਭਰ ਅੰਦਰ ਇਨ੍ਹਾਂ ਕੰਪਨੀਆਂ ਦੀ ਭੰਨ-ਤੋੜ ਵੀ ਹੋਈ ਸੀ ਅਤੇ ਇਨ੍ਹਾਂ ਦੇ ਪਲਾਂਟਾਂ 'ਤੇ ਹਮਲੇ ਵੀ ਹੋਏ ਸਨ। ਬਹੁਤ ਥਾਂਈਂ ਸੂਬਾ ਸਰਕਾਰਾਂ ਨੂੰ ਇਨ੍ਹਾਂ ਕੰਪਨੀਆਂ ਦੇ ਉਤਪਾਦ ਵਿਦਿਅਕ ਅਤੇ ਹੋਰ ਅਦਾਰਿਆਂ ਵਿਚ ਬੰਦ ਕਰਨ ਲਈ ਮਜ਼ਬੂਰ ਹੋਣਾ ਪਿਆ ਸੀ। ਉਸ ਸਮੇਂ ਕੇਂਦਰੀ ਸਰਕਾਰ ਨੂੰ ਇਨ੍ਹਾਂ ਕੰਪਨੀਆਂ ਦੇ ਉਤਪਾਦਾਂ ਵਿਚ ਕੀਟਨਾਸ਼ਕ ਦਵਾਈਆਂ ਦੀ ਹਕੀਕਤ ਦੀ ਜਾਂਚ ਕਰਨ ਅਤੇ ਭਾਰਤ ਅੰਦਰ ਖਾਧ ਪਦਾਰਥਾਂ 'ਚ ਕੀਟਨਾਸ਼ਕ ਤੱਤਾਂ ਦੇ ਮਿਆਰਾਂ ਦੀ ਹੱਦ ਤਹਿ ਕਰਨ ਲਈ ਸੁਝਾਅ ਦੇਣ ਲਈ ਸਾਂਝੀ ਪਾਰਲੀਮਾਨੀ ਕਮੇਟੀ ਗਠਨ ਕਰਨੀ ਪਈ ਸੀ। ਇਸ ਸਾਂਝੀ ਕਮੇਟੀ ਨੇ ਸੀ.ਐਸ.ਈ. ਦੀ ਇਨ੍ਹਾਂ ਕੰਪਨੀਆਂ ਦੇ ਉਤਪਾਦਾਂ ਵਿਚ ਕੀਟਨਾਸ਼ਕ ਦਵਾਈਆਂ ਦੀ ਮੌਜੂਦਗੀ ਦੀ ਰਿਪੋਰਟ ਨੂੰ ਠੀਕ ਪਾਇਆ ਸੀ। ਉਸ ਸਮੇਂ ਸਾਂਝੀ ਕਮੇਟੀ ਵੱਲੋਂ ਸੀ.ਐਸ.ਈ. ਪਰਖ ਲਈ ਅਪਣਾਈ ਵਿਧੀ ਨੂੰ ਵੀ ਵਿਗਿਆਨਕ ਤੌਰ 'ਤੇ ਸੀ ਠਹਿਰਾਇਆ ਸੀ। ਪਰ ਜਿਵੇਂ ਆਮ ਵਾਰਦਾ ਹੈ, ਇਸ ਤੋਂ ਬਾਅਦ ਇਨ੍ਹਾਂ ਕੰਪਨੀਆਂ ਦੇ ਉਤਪਾਦਾਂ ਵਿਚ ਕੀਟਨਾਸ਼ਕ ਦਵਾਈਆਂ ਦੀ ਮੌਜੂਦਗੀ ਦਾ ਮਸਲਾ ਠੰਡਾ ਪੈ ਗਿਆ। ਹੌਲੀ-ਹੌਲੀ ਸਾਂਝੀ ਪਾਰਲੀਮਾਨੀ ਕਮੇਟੀ ਦੇ ਸੁਝਾਅ ਅਤੇ ਸਿਫਾਰਸ਼ਾਂ ਨੂੰ ਰੱਦੀ ਦੀ ਟੋਕਰੀ ਵਿਚ ਸੁੱਟ ਦਿੱਤਾ ਗਿਆ। ਸਰਕਾਰ ਦੀ ਮਿਲੀਭੁਗਤ ਨਾਲ ਇਨ੍ਹਾਂ ਕੰਪਨੀਆਂ ਨੇ ਕੀਟਨਾਸ਼ਕ ਦਵਾਈਆਂ ਬਾਰੇ ਚੁੱਪ ਵੱਟ ਲਈ। ਇਨ੍ਹਾਂ ਸ਼ਾਤਰ ਕੰਪਨੀਆਂ ਨੇ ਆਪਣੀਆਂ ਪ੍ਰਚਾਰ ਮੁਹਿੰਮਾਂ ਦੀ ਚਕਾਚੌਂਧ ਰਾਹੀਂ ਆਪਣੇ ਕਾਰੋਬਾਰਾਂ ਨੂੰ ਚਾਰ ਚੰਨ ਲਾ ਲਏ। ਭਾਰਤੀ ਮਿਆਰਾਂ ਬਾਰੇ ਬਿਓਰੋ ਵੱਲੋਂ ਤਿਆਰ ਕੀਤੇ ਖਰੜੇ ਨੂੰ ਜਾਣ ਬੁੱਝ ਕੇ ਕਾਨੂੰਨੀ ਦਰਜਾ ਦੇਣ ਤੋਂ ਟਾਲਾ ਵੱਟਿਆ ਗਿਆ। ਇਹ ਖਰੜੇ ਵੱਡੇ ਘਰਾਣਿਆਂ ਦੀਆਂ ਸੰਸਥਾਵਾਂ ਫਿੱਕੀ, ਐਸਚੋਮ, ਸੀ.ਐਸ.ਈ. ਆਦਿ ਅਤੇ ਵੱਡੀਆਂ ਕੰਪਨੀਆਂ ਤੱਕ ਭੇਜ ਕੇ ਚੁੱਪ ਵੱਟ ਲਈ ਗਈ। ਕੰਪਨੀਆਂ ਦੇ ਫਾਇਦੇ ਲਈ ਸਰਕਾਰ ਨੇ ਜਾਣ ਬੁੱਝ ਵੱਟ ਲਈ ਗਈ। ਕੰਪਨੀਆਂ ਦੇ ਫਾਇਦੇ ਲਈ ਸਰਕਾਰ ਨੇ ਜਾਣ ਬੁੱਝ ਕੇ ਮਿਆਰਾਂ ਦੀ ਹੱਦ ਬਾਰੇ ਕਾਨੂੰਨ ਬਣਾਉਣ ਤੋਂ ਟਾਲਾ ਵੱਟੀ ਰੱਖਿਆ। ਹੁਣ ਪਿਛਲੇ ਦੋ ਇਉਂ ਹੀ ਢਾਈ-ਤਿੰਨ ਸਾਲ ਬੀਤ ਗਏ। ਹੁਣ ਪਿਛਲੇ ਦੋ ਇਉਂ ਹੀ ਢਾਈ-ਤਿੰਨ ਸਾਲ ਬੀਤ ਗਏ। ਹੁਣ ਕੋਕਾ-ਕੋਲਾ ਅਤੇ ਪੈਪਸੀ ਦੇ 11 ਅਗਸਤ ਨੂੰ ਸੀ.ਐਸ.ਈ. ਨੇ ਕੋਕਾ-ਕੋਲਾ ਅਤੇ ਪੈਪਸੀ ਦੇ ਉਤਪਾਦਾਂ ਦੀ ਪਰਖ ਕਰਕੇ ਦੁਬਾਰਾ ਰਿਪੋਰਟ ਪੇਸ਼ ਕੀਤੀ ਹੈ। ਇਸ ਰਿਪੋਰਟ ਵਿਚ ਇਨ੍ਹਾਂ ਕੰਪਨੀਆਂ ਦੇ ਉਤਪਾਦਾਂ ਵਿਚ ਪ੍ਰਵਾਨਤ ਮਿਆਰਾਂ ਨਾਲੋਂ 24 ਗੁਣਾਂ ਵਧੇਰੇ ਛੇ ਕਿਸਮ ਦੇ ਖਤਰਨਾਕ ਕੀਟਨਾਸ਼ਕ ਪਾਏ ਗਏ ਹਨ। ਇਨ੍ਹਾਂ ਵਿਚ ਮੈਲਾਥੀਆਨ, ਐਸ.ਸੀ.ਐਚ., ਕਲੋਰੋਪਾਈਰੀਫੋਸ, ਹੈਪਟਾਕਲੋਰ ਆਦਿ ਬਹੁਤ ਹੀ ਭਿਆਨਕ ਕੀਟਨਾਸ਼ਕ ਮੌਜੂਦ ਸਨ। ਇਹ ਰਿਪੋਰਟ ਪ੍ਰਕਾਸ਼ਿਤ ਹੋਣ 'ਤੇ ਇਨ੍ਹਾਂ ਕੰਪਨੀਆਂ ਨੇ ਸੀ.ਐਸ.ਈ. ਵਿਰੁੱਧ ਭੰਡੀ ਪ੍ਰਚਾਰ ਸ਼ੁਰੂ ਕਰ ਦਿੱਤਾ। ਇਸ ਦੇ ਨਮੂਨੇ ਇਕੱਠੇ ਕਰਨ ਦੇ ਢੰਗ, ਪਰਖ ਦੀ ਭਰੋਸੇਯੋਗਤਾ ਅਤੇ ਕੱਢੇ ਗਏ ਨਤੀਜਿਆਂ ਦੀ ਵਾਜਬੀਅਤ ਆਦਿ 'ਤੇ ਪ੍ਰਸ਼ਨ ਚਿੰਨ ਲਾਉਣੇ ਸ਼ੁਰੂ ਕਰ ਦਿੱਤੇ। ਇਨ੍ਹਾਂ ਕੰਪਨੀਆਂ ਨੇ ਕਿਸੇ ਨਿਰਪੱਖ ਸੰਸਥਾ ਨੂੰ ਨਾਲ ਲਏ ਬਗੈਰ ਹੀ ਆਪਣੀ ਭਰੋਸੇਯੋਗ ਬਰਤਾਨਵੀ ਸਰਕਾਰ ਦੀ ਕੇਂਦਰੀ ਵਿਗਿਆਨ ਪ੍ਰਯੋਗਸ਼ਾਲਾ (ਸੀ.ਐਸ.ਐਲ.) ਤੋਂ ਆਪਣੇ ਉਤਪਾਦਾਂ 'ਚ ਯੂਰਪੀਅਨ ਯੂਨੀਅਨ ਦੇ ਮਿਆਰਾਂ ਨਾਲੋਂ ਘੱਟ ਕੀਟਨਾਸ਼ਕ ਦਵਾਈਆਂ ਹੋਣ ਦੇ ਸਰਟੀਫਿਕੇਟ ਹਾਸਲ ਕੀਤੇ। ਇਨ੍ਹਾਂ ਕੰਪਨੀਆਂ ਦੇ ਦਬ-ਦਬਾਅ ਕਾਰਨ ਭਾਰਤੀ ਸਰਕਾਰ, ਅਮਰੀਕਨ ਸਰਕਾਰ ਅਤੇ ਭਾਰਤੀ ਵੱਡੇ ਘਰਾਣੇ ਇਨ੍ਹਾਂ ਦੀ ਹਮਾਇਤ ਵਿਚ ਆ ਨਿੱਤਰੇ ਕਿ ਫਿੱਕੀ, ਐਸੋਚੈਮ ਅਤੇ ਸੀ.ਆਈ.ਆਈ. ਐਲਾਨ ਕੀਤੇ ਕਿ ਇਨ੍ਹਾਂ ਕੰਪਨੀਆਂ ਵਿਰੁੱਧ ਕੀਤੀ ਕੋਈ ਕਾਰਵਾਈ ਭਾਰਤੀ ਦੇ ਪੂੰਜੀ ਨਿਵੇਸ਼ ਲਈ ਖਤਰਾ ਹੋਵੇਗੀ। ਅਮਰੀਕਾ ਵਦੇ ਕੌਮਾਂਤਰੀ ਵਪਾਰ ਦੇ ਅਧੀਨ ਸੈਕਟਰੀ ਫਰੈਂਕਲਿਨ ਲੈਵਿਨ ਨੇ ਕਿਹਾ ਕਿ ਇਨ੍ਹਾਂ ਕੰਪਨੀਆਂ 'ਤੇ ਆਂਚ ਆਉਣ ਨਾਲ ਭਾਰਤ ਨੂੰ ਬਹੁਤ ਹੀ ਲੋੜੀਂਦਾ ਪੂੰਜੀ ਨਿਵੇਸ਼ ਖਤਰੇ ਵਿਚ ਪੈ ਜਾਵੇਗਾ। ਲੈਵਿਨ ਨੇ ਦੱਸਿਆ ਕਿ ਭਾਰਤ ਅੰਦਰ ਪੂੰਜੀ ਨਿਵੇਸ਼ ਵਿਚ ਅਮਰੀਕਾ ਦਾ ਹਿੱਸਾ 17 ਪ੍ਰਤੀਸ਼ਤ ਹੈ ਅਤੇ ਉਸਦਾ ਸਿੱਧਾ ਪੂੰਜੀ ਨਿਵੇਸ਼ 100 ਕਰੋੜ ਡਾਲਰ ਹੋਣ ਕਰਕੇ, ਉਹ ਕੁੱਲ ਪੂੰਜੀ ਨਿਵੇਸ਼ ਵਿਚ ਭਾਰਤ ਦਾ ਸਭ ਤੋਂ ਵੱਡਾ ਹਿੱਸੇਦਾਰ ਹੈ। ਉਸ ਨੇ ਬਹੁ-ਕੌਮੀ ਕੰਪਨੀਆਂ ਦੇ ਵਿਰੋਧੀਆਂ ਅਤੇ ਭਾਰਤ ਦੀ ਸਥਾਨਕ ਸਿਆਸਤ ਤੋਂ ਚੌਕਸ ਰਹਿਣ ਦੀ ਰੱਟ ਵੀ ਲਾਈ। ਭਾਰਤੀ ਸਰਕਾਰ ਨੇ ਵੀ ਇਨ੍ਹਾਂ ਕੰਪਨੀਆਂ ਨੂੰ ਬਚਾਉਣ ਲਈ ਝੱਟ ਹੀ 4 ਅਗਸਤ ਨੂੰ ਵਧੀਕ ਡਾਇਰੈਕਟਰ ਜਨਰਲ, ਸਿਹਤ, ਡੀ.ਕਾਨੂੰਨਗੋ ਦੀ ਅਗਵਾਈ ਵਿਚ ਮਾਹਿਰਾਂ ਦੀ ਇਕ ਕਮੇਟੀ ਬਣਾ ਦਿੱਤੀ।

ਲੋਕਾਂ ਦੇ ਇਨ੍ਹਾਂ ਕੰਪਨੀਆਂ ਵਿਰੁੱਧ ਰੋਹ ਤੋਂ ਤ੍ਰਹਿੰਦਿਆਂ ਰਾਜਸਥਾਨ, ਗੁਜਰਾਤ, ਮੱਧ-ਪ੍ਰਦੇਸ਼ ਅਤੇ ਕਰਨਾਟਕ ਦੀਆਂ ਸੂਬਾਂ ਸਰਕਾਰਾਂ ਨੇ ਵਿੱਦਿਅਕ ਅਦਾਰਿਆਂ ਅਤੇ ਸਰਕਾਰੀ ਸੰਸਥਾਵਾਂ ਵਿੱਚ ਇਨ੍ਹਾਂ ਕੰਪਨੀਆਂ ਦੇ ਉਤਪਾਦਾਂ ਉਪਰ ਪਾਬੰਦੀ ਲਾਉਣੀ ਬਿਹਤਰ ਸਮਝੀ। ਪੰਜਾਬ ਸਰਕਾਰ ਨੇ ਇਕ ਪਾਸੇ ਵਿੱਦਿਅਕ ਅਤੇ ਸਰਕਾਰੀ ਸੰਸਥਾਵਾਂ ਵਿੱਚ ਪਾਬੰਦੀ ਦੇ ਐਲਾਨ ਕੀਤੇ ਨਾਲ ਨਾਲ ਸਾਰੇ ਜ਼ਿਲ੍ਹਿਆਂ ਵਿੱਚ ਸਿਹਤ ਮਹਿਕਮੇ ਨੂੰ ਸੈਂਪਲ ਇਕੱਠੇ ਕਰਕੇ ਚੰਡੀਗੜ੍ਹ ਪ੍ਰਯੋਗਸ਼ਾਲਾ ਨੂੰ ਭੇਜਣ ਦੀਆਂ ਹਦਾਇਤਾਂ ਕੀਤੀਆਂ। ਉਥੇ ਦੂਜੇ ਪਾਸੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਨੇ ਇਨ੍ਹਾਂ ਕੰਪਨੀਆਂ ਨਾਲ ਯਾਰੀ ਨਿਭਾਉਂਦਿਆਂ ਬਿਆਨ ਦਿੱਤੇ ਕਿ ਉਹ ਸੰਨ 1955 ਤੋਂ ਕੋਕ ਪੀ ਰਿਹਾ ਹੈ, ਉਸ ਦੀ ਸਿਹਤ ਨੂੰ ਤਾਂ ਕੁਝ ਨਹੀਂ ਹੋਇਆ। ਸੀ.ਪੀ.ਐਮ. ਦੀ ਅਗਵਾਈ ਵਾਲੀ ਕੇਰਲਾ ਸਰਕਾਰ ਨੇ ਇਨ੍ਹਾਂ ਕੰਪਨੀਆਂ ਦੇ ਮਾਲ

ਦੇ ਉਤਪਾਦਨ ਅਤੇ ਵਿਕਰੀ 'ਤੇ ਪਾਬੰਦੀ ਲਾਈ, ਉਥੇ ਦੂਜੇ ਪਾਸੇ ਪੱਛਮੀ ਬੰਗਾਲ ਵਿਚਲੀ ਇਨ੍ਹਾਂ ਦੀ ਹੀ ਸਰਕਾਰ ਨੇ ਇਨ੍ਹਾਂ ਕੰਪਨੀਆਂ ਤੇ ਕਾਰਵਾਈ ਦਾ ਕੰਮ ਕੇਂਦਰ 'ਤੇ ਸੁੱਟ ਕੇ ਆਪ ਬਰੀ ਹੋਣਾ ਹੀ ਠੀਕ ਸਮਝਿਆ। ਉਸ ਨੇ ਇਨ੍ਹਾਂ ਕੰਪਨੀਆਂ ਦੇ ਪੱਖ ਵਿਚ ਭੁਗਤਦਿਆਂ ਕਿਹਾ ਕਿ ਵਿਸ਼ਵੀਕਰਨ ਦੀ ਪ੍ਰਕਿਰਿਆ ਤੋਂ ਕੋਈ ਅਭਿੱਜ ਨਹੀਂ ਰਹਿ ਸਕਦਾ।

ਸਾਮਰਾਜੀ ਵਿਸ਼ਵੀਕਰਨ ਦੇ ਮਾਹੌਲ ਅੰਦਰ ਕੋਕਾ-ਕੋਲਾ ਅਤੇ ਪੈਪਸੀ ਵਰਗੀਆਂ ਵਿਦੇਸ਼ੀ ਕੰਪਨੀਆਂ ਨੂੰ ਭਾਰਤ ਵੱਲੋਂ ਖੁੱਲ੍ਹਾਂ ਦੇਣ ਕਾਰਨ ਇਹ ਦੇਸ਼ ਦੇ ਸਮੁੱਚੇ ਸਿਆਸੀ-ਆਰਥਕ ਢਾਂਚੇ ਵਿਚ ਫੈਲ ਚੁੱਕੀਆਂ ਹਨ। ਇਨ੍ਹਾਂ ਕੰਪਨੀਆਂ ਵਿਰੁੱਧ ਕੋਈ ਵੀ ਕਾਰਵਾਈ ਕਰਨ ਤੋਂ ਭਾਰਤ ਸਰਕਾਰ ਨਿਤਾਣੀ ਹੋ ਚੁੱਕੀ ਹੈ। ਇਹੀ ਕਾਰਣ ਹੈ ਕਿ ਭਾਰਤੀ ਸਰਕਾਰ ਇਨ੍ਹਾਂ ਕੰਪਨੀਆਂ ਤੇ ਅੱਖਾਂ ਪੂੰਝਣ ਵਰਗੀ ਕਾਰਵਾਈ ਜਾਂ ਜਵਾਬ ਤਲਬੀ ਕਰਨ ਤੋਂ ਵੀ ਤ੍ਰਹਿੰਦੀ ਹੈ। ਇਹ ਇਨ੍ਹਾਂ ਕੰਪਨੀਆਂ ਵਿਰੁੱਧ ਕੋਈ ਕਾਰਵਾਈ ਕਰਨ ਦੀ ਬਜਾਏ ਸੀ.ਐਸ.ਈ. ਮਗਰ ਹੱਥ ਧੋ ਕੇ ਪੈ ਗਈ ਹੈ। ਭਾਰਤ ਦੇ ਸਿਹਤ ਅਤੇ ਪਰਿਵਾਰ ਭਲਾਈ ਕੇਂਦਰੀ ਮੰਤਰੀ ਅੰਬੂਮਨੀ ਨੇ ਜੋ ਕਮੇਟੀ ਗਠਨ ਕੀਤੀ, ਉਸਦਾ ਮਕਸਦ ਹੀ ਸੀ.ਐਸ.ਈ. ਦੀ ਰਿਪੋਰਟ ਨੂੰ ਰੱਦ ਕਰਨ ਲਈ ਬਹਾਨੇ ਢੂੰਡਣੇ ਸਨ। ਇਹ ਕਮੇਟੀ ਨੇ ਸੀ.ਐਸ.ਈ. ਦੀ ਸੈਂਪਲ ਲੈਣ ਦੀ ਵਿਧੀ, ਪਰਖ ਦੀ ਭਰੋਸੇਯੋਗਤਾ ਅਤੇ ਜਾਂਚ ਦੇ ਨਤੀਜਿਆਂ ਵਿਚ ਵਿਰੋਧਭਾਸ ਦਿਖਾ ਕੇ ਇਸ ਨੂੰ ਰੱਦ ਕਰ ਦਿੱਤਾ ਹੈ। ਡਾ.ਅੰਬੂਮਨੀ ਰਾਮਦੋਸ਼ ਨੇ ਬਹਾਨਾ ਬਣਾਇਆ ਹੈ ਕਿ ਇਹ ਰਿਪੋਰਟ ਅਧੂਰੀ ਹੈ ਅਤੇ ਇਸ ਦੇ ਆਧਾਰ 'ਤੇ ਕਿਸੇ ਸਿੱਟੇ 'ਤੇ ਨਹੀਂ ਪਹੁੰਚਿਆ ਜਾ ਸਕਦਾ। ਨਾਲ ਹੀ ਉਸ ਨੂੰ ਕਹਿਣਾ ਪਿਆ ਹੈ ਕਿ ਮੈਂ ਇਸ ਰਿਪੋਰਟ ਨੂੰ ਨਾ ਗਲਤ ਕਹਿੰਦਾ ਹਾਂ ਅਤੇ ਨਾ ਹੀ ਠੀਕ। ਇਉਂ ਕਹਿ ਕੇ ਰਾਮਦੋਸ ਨੇ ਇਨ੍ਹਾਂ ਕੰਪਨੀਆਂ ਨੂੰ ਸਾਫ ਬਰੀ ਕਰ ਦਿੱਤਾ ਹੈ। ਸੀ.ਐਸ.ਈ.ਦੀ ਇਸ ਰਿਪੋਰਟ ਨੂੰ ਰੱਦ ਕਰਨ ਬਾਰੇ ਪ੍ਰਤੀਕਰਮ ਕਰਦੇ ਹੋਏ ਕੇਂਦਰੀ ਮੰਤਰੀ ਰਾਮਦੋਸ ਦੇ ਦਾਅਵਿਆਂ ਬਾਰੇ ਸੀ.ਐਸ.ਈ. ਦੀ ਡਾਇਰੈਕਟਰ ਸੁਨੀਤਾ ਨਰਾਇਣ ਨੇ ਕਿਹਾ ਕਿ ਸਰਕਾਰ ਨੇ ਕੰਪਨੀਆਂ ਨੂੰ ਬਰੀ ਕਰਨ ਲਈ ਕੋਕਾ-ਕੋਲਾ ਦੀਆਂ ਕੇਵਲ ਦੋ ਬੋਤਲਾਂ ਹੀ ਚੈੱਕ ਕੀਤੀਆਂ ਹਨ। ਇਨ੍ਹਾਂ ਬੋਤਲਾਂ ਦੀ ਰਿਪੋਰਟ ਨੂੰ ਵੀ ਨਸ਼ਰ ਨਹੀਂ ਕੀਤਾ ਗਿਆ। ਇਸ ਤੋਂ ਇਲਾਵਾ ਗੁਜਰਾਤ ਵਿਚ 228 ਬੋਤਲਾਂ ਦੀ ਪਰਖ ਨੂੰ ਵੀ ਗੁਪਤ ਰੱਖਿਆ ਗਿਆ ਹੈ। ਮੰਤਰਾਲੇ ਨੇ ਵਿਧੀ ਵਰਤੀ ਹੈ, ਉਹ ਪੂਰੀ ਤਰ੍ਹਾਂ ਕੂੜ-ਕਬਾੜ ਹੈ। ਉਸਤੋਂ ਉਲਟ ਸੁਨੀਤਾ ਨਰਾਇਣ ਨੇ ਦੱਸਿਆ ਕਿ ਸੀ.ਐਸ.ਈ. ਨੇ 57 ਬੋਤਲਾਂ ਦੀ ਪਰਖ ਕੀਤੀ ਹੈ ਅਤੇ ਇਹ 12 ਸੂਬਿਆਂ ਵਿਚੋਂ ਲਈਆਂ ਗਈਆਂ ਸਨ ਅਤੇ ਇਹ 30 ਪ੍ਰਤੀਸ਼ਤ ਪਲਾਂਟਾਂ ਦੀ ਨੁਮਾਇੰਦਗੀ ਕਰਦੀਆਂ ਸਨ। ਉਸ ਨੇ ਅੱਗੇ ਦੱਸਿਆ ਕਿ ਜਿਹੜ ਵਿਧੀ ਅਸੀਂ ਅਪਣਾਈ ਹੈ, ਉਸ ਦੀ ਸਾਂਝੀ ਪਾਰਲੀਮਾਨੀ ਕਮੇਟੀ ਵੱਲੋਂ ਜਾਂਚ ਕੀਤੀ ਗਈ ਸੀ ਅਤੇ ਉਸ ਵੱਲੋਂ ਇਸ ਨੂੰ ਠੀਕ ਕਿਹਾ ਗਿਆ ਸੀ। ਪਰ ਸਰਕਾਰ ਦੇ ਮਾਹਰਾਂ ਦੀ ਕਮੇਟੀ ਰਿਪੋਰਟ 'ਧੁੰਦਲੀ, ਗੁੰਮਰਾਹਕੁਨ, ਅਤੇ ਤੱਥਾਂ ਦੇ ਤੌਰ 'ਤੇ ਦੋਸ਼ਪੂਰਨ ਹੈ।' ਸੁਨੀਤਾ ਨਰਾਇਣ ਨੇ ਅੱਗੇ ਕਿਹਾ ਕਿ ਸਾਨੂੰ ਸਰਕਾਰ ਦੇ ਇਨ੍ਹਾਂ ਕੰਪਨੀਆਂ ਨੂੰ ਕਲੀਨ-ਚਿਟ ਦੇਣ 'ਤੇ ਕੋਈ ਹੈਰਾਨੀ ਨਹੀਂ ਹੋਈ। ਰਾਮਦੋਸ਼ ਨੇ ਇਹ ਜ਼ਾਹਰ ਕਰ ਦਿੱਤਾ ਹੈ ਕਿ ਉਹ ਇਹ ਕੰਪਨੀਆਂ ਨਾਲ ਘਿਉ-ਖਿਚੜੀ ਹੈ। ਇਹ ਉਹੀ ਮੰਤਰੀ ਹੈ ਜਿਸ ਨੇ ਭਾਰਤੀ ਮਿਆਰਾਂ ਦੇ ਬਿਉਰੋ ਵੱਲੋਂ ਘੜੇ ਮਿਆਰਾਂ ਨੂੰ ਕੰਪਨੀਆਂ ਦੇ ਫਾਇਦੇ ਲਈ ਨੋਟੀਫਾਈ ਨਹੀਂ ਹੋਣ ਦਿੱਤਾ ਸੀ। ਇਉਂ ਅਸੀਂ ਦੇਖਦੇ ਹਾਂ ਕਿ ਭਾਰਤੀ ਹਕੂਮਤ ਵਿਸ਼ਵੀਕਰਨ, ਉਦਾਰੀਕਰਨ ਅਤੇ ਨਿੱਜੀਕਰਨ ਦੇ ਇਸ ਦੌਰ ਅੰਦਰ ਸਾਮਰਾਜੀ ਦੇਸ਼ਾਂ ਅਤੇ ਕੰਪਨੀਆਂ ਦੇ ਏਨਾਂ ਥੱਲੇ ਲੱਗ ਗਈ ਹੈ ਕਿ ਇਹ ਇਨ੍ਹਾਂ ਵਿਰੁੱਧ ਕੋਈ ਮਾੜੀ ਮੋਟੀ ਦਿਖਾਵੇ ਦੀ ਕਾਰਵਾਈ ਕਰਨ ਜੋਗੀ ਵੀ ਨਹੀਂ ਹੈ। ਇਸ ਨੂੰ ਸੁਨੀਤਾ ਨਰਾਇਣ ਨੇ ਸਰਕਾਰ ਦੀ ਸਿਰੇ ਦੀ 'ਬੇਸ਼ਰਮੀ' ਦੀ ਹੱਦ ਕਿਹਾ ਹੈ। ਇਹ ਸਿਰੇ ਦੀ ਬੇਸ਼ਰਮੀ ਹੀ ਨਹੀਂ ਸਗੋਂ ਲੋਕਾਂ ਅਤੇ ਮਾਨਵਜਾਤੀ ਨਾਲ ਸਿਰੇ ਦਾ ਅਪਰਾਧ ਹੈ। ਅਸਲ ਵਿੱਚ ਜਿਹੜਾ ਪ੍ਰਬੰਧ ਹੀ ਅਜਿਹਾ ਹੋਵੇ ਕਿ ਉੱਥੇ ਮੁਨਾਫੇ ਨੂੰ ਮੁੱਖ ਰੱਖਕੇ ਚੀਜ਼ਾਂ ਪੈਦਾ ਜਾਂ ਵੇਚੀਆਂ ਜਾਂਦੀਆਂ ਹੋਣ ਉੱਥੇ ਮੁਨਾਫਾ ਹੀ ਮੁੱਖ ਹੋਣ ਕਰਕੇ ਮਨੁੱਖ ਦੀ ਸਿਹਤ ਦਾ ਖਿਆਲ ਰੱਖਿਆ ਹੀ ਨਹੀਂ ਜਾ ਸਕਦਾ। ਇਸ ਦੀ ਇੱਕ ਜ਼ਾਹਰਾ ਮਿਸਾਲ ਹੈ ਕਿ ਪੰਜਾਬ ਅੰਦਰ ਅਫੀਮ ਦੀ ਖੇਤੀ ਮੁੜ ਸ਼ੁਰੂ ਕਰਨ ਦੀਆਂ ਤਿਆਰੀਆਂ ਕੀਤੀਆਂ ਜਾ ਰਹੀਆਂ ਹਨ। ਇਸ ਸਬੰਧੀ ਸਰਵੇ ਵੀ ਹੋ ਚੁੱਕੇ ਹਨ। ਪੂੰਜੀਵਾਦੀ ਪ੍ਰਬੰਧ ਦਾ ਮਕਸਦ ਮੁਨਾਫਾ ਹੋਣ ਕਰਕੇ ਜ਼ਹਿਰਾਂ ਵੇਚੀਆਂ ਜਾਂਦੀਆਂ ਹਨ। ਜਿਹਨਾਂ ਨਾਲ ਪਾਣੀ, ਹਵਾ, ਖਾਧ ਪਦਾਰਥ ਅਤੇ ਸਮੁੱਚਾ ਵਾਤਾਵਰਣ ਪ੍ਰਦੂਸ਼ਿਤ ਹੋ ਰਿਹਾ ਹੈ। ਸਮੇਂ ਦੀ ਲੋੜ ਹੈ ਕਿ ਹੁਕਮਰਾਨਾਂ ਦੀਆਂ ਅਜਿਹੀਆਂ ਨੀਤੀਆਂ ਖਿਲਾਫ ਲੋਕ ਚੇਤਨਾ ਨੂੰ ਪੈਦਾ ਕਰਕੇ ਮਾਨਵਤਾ ਨੂੰ ਹਰ ਕਿਸਮ ਦੀਆਂ ਜ਼ਹਿਰਾਂ ਤੋਂ ਬਚਾਉਣ ਲਈ, ਵਾਤਾਵਰਨ ਸਾਫ ਸੁਥਰਾ ਤੇ ਸਵੱਛ ਰੱਖਣ ਲਈ ਯਤਨ ਤੇਜ ਕਰਕੇ ਹੀ ਜ਼ਹਿਰਾਂ ਤੋਂ ਪ੍ਰਭਾਵਿਤ ਜਿੰਦੜੀਆਂ ਤੇ ਸਮਾਜ ਨੂੰ ਬਚਾਇਆ ਜਾ ਸਕਦਾ ਹੈ।

---

ਮਿੰਨੀ ਕਹਾਣੀ

## ਸੇਵਾਦਾਰ

*ਅਮਨਪਾਲ ਕੌਰ*

ਡੇਰੇ ਨੂੰ ਜਾਣ ਵਾਲੀ ਸੜਕ ਤੇ ਲੋਕਾਂ ਦੀ ਵੱਡੀ ਭੀੜ ਸਦਕਾ ਦੂਰ ਤੱਕ ਜਾਮ ਲੱਗ ਗਿਆ। ਜਦ ਸੜਕ ਤੇ ਟਰੈਫਿਕ ਚੱਲਿਆ ਤਾਂ ਬੱਸ 'ਚ ਬੈਠੀ ਜੀਤ ਕੌਰ ਨੇ ਆਪਣੇ ਪਿੰਡ ਦੇ ਇੱਕ ਨੌਜਵਾਨ ਨੂੰ ਡੇਰੇ ਦੇ ਮੂਹਰੇ ਮੂੰਹ 'ਚ ਵਿਸਲ ਪਾਈ ਭੀੜ ਨੂੰ ਕੰਟਰੋਲ ਕਰਦੇ ਵੇਖ ਕੇ ਨਾਲ ਬੈਠੀ ਆਪਣੀ ਧੀ ਨੂੰ ਆਖਿਆ "ਕੁੜੇ ਦੀਪੀ, ਆਹ 'ਸੇਵਾਦਾਰ' ਤਾਂ ਆਪਣੇ ਪਿੰਡ ਆਲੇ ਲੋਹੇ ਦੇ ਜੱਟਾਂ ਦਾ ਮੁੰਡਾ ਲਗਦੈ"

"ਹਾਂ ਬੀਜੀ.... ਇਹ ਤਾਂ ਉਹ ਈ ਐ,ਏਥੇ ਤਾਂ ਬੜਾ ਬੀਬਾ ਬਣਕੇ ਡਿਊਟੀ ਨਿਭਾ ਰਿਹੈ ਪਰ ਇਹਨੂੰ ਆਪਣੇ ਬੁੱਢੇ ਮਾਂ ਬਾਪ ਦੇ ਮੰਦੇ ਹਾਲ,ਤੇ ਦਰ ਤੇ ਬੈਠੀਆਂ ਜਵਾਨ ਭੈਣਾਂ ਦਾ ਫਿਕਰ ਭੁੱਲ ਕੇ ਇਹ ਸੇਵਾ ਕਿੰਜ ਪੋਂਹਦੀਂ ਐ:." ਆਪਣੀ ਧੀ ਦਾ ਇਹ ਉੱਤਰ ਸੁਣ ਕੇ ਮਾਂ ਨੂੰ ਉਸ ਦ ਸਿਆਣਪ ਤੇ ਰਸ਼ਕ ਹੋਇਆ ਤੇ ਉਹ ਸੋਚੀਂ ਪੈ ਗਈ।

**ਸੂਚਨਾ**

**ਆਪਣੀ ਤੇ ਮੈਗਜ਼ੀਨ ਦੀ ਸਹੂਲਤ ਲਈ 'ਤਰਕਸ਼ੀਲ' ਨਾਲ ਜੁੜੇ ਪਾਠਕ/ਲੇਖਕ ਈ-ਮੇਲ ਰਾਹੀਂ ਖ਼ਤ ਤੇ ਰਚਨਾਵਾਂ ਇਸ ਪਤੇ 'ਤੇ ਭੇਜਣ** ***ramswarn@rediffmail.com***





# ਪਲੂਟੋ-ਗ੍ਰਹਿ ਨਹੀਂ,ਬੋਣਾ ਗ੍ਰਹਿ ਹੈ !

**ਡਾ. ਡੀ.ਪੀ.ਸਿੰਘ**

ਕਿਸੇ ਵੀ ਆਮ ਵਿਅਕਤੀ ਨੂੰ ਪੁੱਛਿਆ ਜਾਵੇ ਕਿ ਸਾਡੇ ਸੂਰਜ ਗਿਰਦ ਕਿੰਨੇ ਗ੍ਰਹਿ ਘੁੰਮਦੇ ਹਨ ਕਿ ਤਾਂ ਲਗਭਗ ਹਰ ਕਿਸੇ ਦਾ ਇੱਕੋ ਹੀ ਉੱਤਰ ਹੋਵੇਗਾ-ਜੀ! ਨੌਂ। ਹੁਣ ਤੱਕ ਵਿਗਿਆਨ ਦੀਆਂ ਕਿਤਾਬਾਂ ਵੀ ਇਹੋ ਹੀ ਦੱਸ ਪਾ ਰਹੀਆਂ ਸਨ ਪਰ ਪਿਛਲੇ ਕੁਝ ਅਰਸੇ ਦੌਰਾਨ ਵਾਪਰੀਆਂ ਘਟਨਾਵਾਂ ਨੇ ਸੂਰਜ-ਮੰਡਲ ਦੇ ਗ੍ਰਹਿਆਂ ਦੀ ਕੁਲ ਸੰਖਿਆ ਨੂੰ ਵਧਾ ਕੇ ਦਸ ਕਰਨ ਦੀ ਗੱਲ ਵਿਗਿਆਨੀਆਂ ਲਈ ਚਰਚਾ ਦਾ ਵਿਸ਼ਾ ਬਣੀ ਰਹੀ ਹੈ ਤੇ ਫਿਰ ਇਹ ਗਿਣਤੀ 12 ਤੱਕ ਪੁੱਜ ਗਈ। ਪਰ 24 ਅਗਸਤ 2006 ਨੂੰ ਚੈੱਕ ਗਣਰਾਜ ਦੇ ਸ਼ਹਿਰ-ਪ੍ਰਾਗ ਵਿਖੇ ਹੋਈ,ਅੰਤਰ ਰਾਸ਼ਟਰੀ ਤਾਰਾ-ਵਿਗਿਆਨਕ ਸੰਘ ਦੀ ਮੀਟਿੰਗ ਨੇ ਇਸ ਸੰਖਿਆ ਨੂੰ 8 ਤੇ ਸੀਮਤ ਕਰ ਦਿੱਤਾ। ਇਸ ਰੱਦੋ ਬਦਲ ਦਾ ਕੀ ਕਾਰਣ ਸੀ? ਗ੍ਰਹਿ ਕੀ ਹੁੰਦੇ ਹਨ? ਇਸ ਰੱਦੋ ਬਦਲ ਕਰਨ ਦਾ ਲਾਭ ਕੀ ਹੈ? ਆਓ ਜਾਣੀਏ:

ਸੂਰਜ ਇੱਕ ਤਾਰਾ ਹੈ। ਇਸ ਗਿਰਦ ਅਨੇਕ ਗ੍ਰਹਿ, ਐਸਟਰਾਇਡ, ਉਲਕਾ-ਪਿੰਡ, ਬੋਦੀ ਵਾਲੇ ਤਾਰੇ ਚੱਕਰ ਲਗਾ ਰਹੇ ਹਨ। ਇਹ ਸਾਰੀਆਂ ਪੁਲਾੜੀ ਵਸਤੂਆਂ ਸੂਰਜੀ ਪਰਿਵਾਰ ਦੀਆਂ ਮੈਂਬਰ ਹਨ। ਸੂਰਜ ਗਿਰਦ ਚੱਕਰ ਲਗਾ ਰਹੀ ਵੱਡ ਅਕਾਰੀ ਪੁਲਾੜੀ ਵਸਤੂ ਨੂੰ ਗ੍ਰਹਿ ਕਿਹਾ ਜਾਂਦਾ ਹੈ। ਇਸ ਪਰਿਭਾਸ਼ਾ ਅਨੁਸਾਰ ਸੰਨ 1929 ਤੱਕ ਸੂਰਜ ਗਿਰਦ 8 ਗ੍ਰਹਿ ਚੱਕਰ ਲਗਾ ਰਹੇ ਸਨ। ਜਿਨ੍ਹਾਂ ਦਾ ਸੂਰਜ ਵੱਲੋਂ ਕ੍ਰਮ ਅਨੁਸਾਰ ਮਰਕਰੀ (ਬੁੱਧ), ਵੀਨਸ (ਸ਼ੁੱਕਰ), ਅਰਥ (ਪ੍ਰਿਥਵੀ), ਮਾਰਸ ਮੰਗਲ, ਜੁਪੀਟਰ (ਬ੍ਰਹਿਸਪਤੀ), ਸੇਚੁਰਨ (ਸ਼ਨੀ), ਯੁਰੇਨਸ (ਅਰੁਣ) ਤੇ ਨੈਪਚੂਨ (ਵਰੁਣ) ਹੈ।

ਸੰਨ 1930 ਵਿੱਚ ਸੂਰਜ ਮੰਡਲ ਦੇ ਨੌਵੇਂ ਗ੍ਰਹਿ ਪਲੂਟੋ (ਯਮ) ਦੀ ਖੋਜ ਕਰ ਲਈ ਗਈ। ਰਸਾਇਣ ਵਿਗਿਆਨੀਆਂ ਨੇ ਤਾਂ ਨਵੇਂ ਖੋਜੇ ਰਸਾਇਣੀ ਤੱਤਾਂ, ਜਿਨ੍ਹਾਂ ਦਾ ਪਰਮਾਣੂਵੀ ਅੰਕ 92,93 ਅਤੇ 94 ਸੀ, ਦੇ ਨਾਮ ਵੀ ਯੁਰੇਨਸ, ਨੈਪਚੂਨ ਤੇ ਪਲੂਟੋ ਗ੍ਰਹਿਆਂ ਦੇ ਨਾਮ ਪੁਲਾੜੀ ਖੋਜ ਵਾਹਨਾਂ-'ਪਾਇਨੀਅਰ-10' ਅਤੇ 'ਪਾਇਨੀਅਰ-11' ਉੱਤੇ ਲਗਾਈ 'ਧਾਤ ਦੀ ਪੱਟੀ' (ਪਲੇਕ) ਉੱਤੇ ਵੀ ਪਲੂਟੋ ਨੂੰ ਇੱਕ ਗ੍ਰਹਿ ਵਜੋਂ ਦਰਸਾਇਆ ਗਿਆ। ਇੰਜ ਹੀ ਇਸੇ ਦਹਾਕੇ ਦੌਰਾਨ ਭੇਜੇ ਗਏ ਪਲਾੜੀ ਮਿਸ਼ਨਾਂ 'ਵਾਇਯਰ-1' ਅਤੇ 'ਵਾਇਯਰ-2' ਵਿੱਚ ਸ਼ਾਮਿਲਸ ਕੀਤੇ 'ਵਾਇਯਰ ਗੋਲਡਨ ਰਿਕਾਰਡ' ਉੱਤੇ ਅੰਕਿਤ ਪ੍ਰਤੀਬਿੰਬ ਵਿੱਚ ਪਲੂਟੋ ਨੂੰ ਸੂਰਜ ਮੰਡਲ ਦੇ ਨੌਵੇਂ ਗ੍ਰਹਿ ਵਜੋਂ ਮਾਨਤਾ ਦਿੱਤੀ ਗਈ। ਗੱਲ ਕੀ ਵੀਹਵੀਂ ਸਦੀ ਦੇ ਅੰਤਲੇ ਸਾਲਾਂ ਤੱਕ ਸੂਰਜ ਮੰਡਲ ਦੇ ਨੌਵੇਂ ਗ੍ਰਹਿ ਵਜੋਂ ਪਲੂਟੋ ਨੂੰ ਵਿਸ਼ਵ ਵਿਆਪੀ ਮਾਨਤਾ ਪ੍ਰਾਪਤ ਸੀ।

ਦੂਰਬੀਨ ਤਕਨਾਲੋਜੀ ਦੇ ਨਿਰੰਤਰ ਵਿਕਾਸ ਨਾਲ ਇੱਕੀਵੀਂ ਸਦੀ ਦੇ ਆਰੰਭ ਵਿੱਚ ਵਿਗਿਆਨੀਆਂ ਨੇ ਨੈਪਚੂਨ ਗ੍ਰਹਿ ਤੋਂ ਪਰ੍ਹੇ ਅਨੇਕ ਪੁਲਾੜੀ ਪਿੰਡਾਂ ਦੀ ਪਛਾਣ ਕਰ ਲਈ। ਇਨ੍ਹਾਂ ਪੁਲਾੜੀ ਪਿੰਡਾਂ ਵਿੱਚੋਂ ਕਈ ਤਾਂ ਪਲੂਟੋ ਗ੍ਰਹਿ ਦੇ ਆਕਾਰ ਦੇ ਜਿੰਨੇ ਵੱਡੇ ਆਕਾਰ ਵਾਲੇ ਵੀ ਹਨ। ਸੰਨ 2002 ਵਿੱਚ 'ਕੂਅਓਰ' ਨਾਮੀ ਪੁਲਾੜੀ ਪਿੰਡ ਦੀ ਹੋਂਦ ਦਾ ਪਤਾ ਲੱਗਾ ਜਿਸ ਦਾ ਵਿਆਸ 1280 ਕਿਲੋਮੀਟਰ ਹੈ। ਇੰਜ ਇਹ ਪੁਲਾੜੀ ਪਿੰਡ ਪਲੂਟੋ ਦੇ ਆਕਾਰ ਦੇ ਅੱਧ ਨਾਲੋਂ ਵੱਡਾ ਸੀ। ਕਿਉਂਕਿ ਪਲੂਟੋ ਦਾ ਵਿਆਸ 2320 ਕਿਲੋਮੀਟਰ ਹੈ। ਸੰਨ 2004 ਵਿੱਚ ਵਿਗਿਆਨੀਆਂ ਨੇ ਪਲੂਟੋ ਦੇ ਨੇੜਲੇ ਪੁਲਾੜੀ ਖੇਤਰ ਵਿਖੇ 'ਸੈਡਨਾ' ਨਾਮੀ ਪੁਲਾੜੀ ਪਿੰਡ ਦਾ ਪਤਾ ਲਗਾ ਲਿਆ ਜਿਸ ਦਾ ਵਿਆਸ 1800 ਕਿੱਲੋਮੀਟਰ ਦੇ ਲੱਗਭਗ ਹੈ।

29 ਜੁਲਾਈ 2005 ਨੂੰ ਨੈਪਚੂਨ ਗ੍ਰਹਿ ਤੋਂ ਪਰਲੇ ਖੇਤਰ ਵਿਖੇ 'ਏਰਿਸ' ਨਾਮੀ ਪੁਲਾੜੀ ਪਿੰਡ ਦਾ ਪਤਾ ਲੱਗਾ। ਇਸ ਪੁਲਾੜੀ ਪਿੰਡ ਦਾ ਵਿਆਸ ਪਲੂਟੋ ਦੇ ਵਿਆਸ ਨਾਲੋਂ ਥੋੜ੍ਹਾ ਵੱਡਾ ਹੈ। ਤਾਰਾ ਵਿਗਿਆਨੀਆਂ ਅਤੇ ਸ਼ਮਾਚਾਰ ਪੱਤਰਾਂ ਨੇ 'ਏਰਿਸ' ਦੀ ਖੋਜ ਨੂੰ ਪਹਿਲਾਂ ਪਹਿਲ ਦਸਵੇਂ ਗ੍ਰਹਿ ਦੀ ਖੋਜ ਵਜੋਂ ਐਲਾਨਿਆ। ਬੇਸ਼ੱਕ ਅਜੇ 'ਏਰਿਸ' ਨੂੰ ਗ੍ਰਹਿ ਵਜੋਂ ਸਰਬ-ਪ੍ਰਵਾਨਿਤ ਮਾਨਤਾ ਦੇਣ ਦਾ ਮਾਮਲਾ ਵਿਚਾਰ ਅਧੀਨ ਹੈ।

ਕੁਝ ਮਾਹਿਰਾਂ ਦਾ ਵਿਚਾਰ ਸੀ ਕਿ 'ਏਰਿਸ' ਦੀ ਖੋਜ ਪਿੱਛੋਂ ਪਲੂਟੋ ਆਪਣੇ ਛੋਟੇ ਆਕਾਰ ਕਾਰਣ ਇੱਕ 'ਗ੍ਰਹਿ' ਵਜੋਂ ਮਾਨਤਾ ਦਾ ਹੱਕਦਾਰ ਨਹੀਂ ਹੈ। ਸਗੋਂ ਇਸ ਨੂੰ 'ਛੋਟਾ ਗ੍ਰਹਿ' (Minor planet) ਕਹਿਣਾ ਚਾਹੀਦਾ ਹੈ। ਇੰਜ ਸੂਰਜ ਮੰਡਲ ਵਿੱਚ ਨੌਂ ਗ੍ਰਹਿ ਹੋਣ ਜਾਂ ਦਸ ਜਾਂ ਫਿਰ ਦਸ ਤੋਂ ਵੀ ਵੱਧ ਹੋਣ ਜਾਂ ਸਿਰਫ਼ ਅੱਠ ਇਨ੍ਹਾਂ ਸਾਰੀਆਂ ਸੰਭਾਵਨਾਵਾਂ ਉੱਤੇ ਵਿਚਾਰ ਕਰਨ ਲਈ ਗ੍ਰਹਿਆਂ ਸਬੰਧਤ ਢੁਕਵੀਂ ਪਰਿਭਾਸ਼ਾ ਨਿਸ਼ਚਿਤ ਕਰਨ ਲਈ ਅੰਤਰ ਰਾਸ਼ਟਰੀ ਤਾਰਾ ਵਿਗਿਆਨਕ ਸੰਘ ਨੇ 2005 ਵਿੱਚ 19 ਮੈਂਬਰੀ ਇੱਕ ਕਮੇਟੀ ਦਾ ਗਠਨ ਕੀਤਾ ਹੈ।

16 ਅਗਸਤ 2006 ਨੂੰ ਅੰਤਰ ਰਾਸ਼ਟਰੀ ਤਾਰਾ ਵਿਗਿਆਨਕ ਸੰਘ ਨੇ ਉਪਰੋਕਤ ਕਮੇਟੀ ਵੱਲੋ ਸੁਝਾਏ ਤਿੰਨ ਹੱਲਾਂ ਵਿੱਚੋਂ ਦੂਸਰੇ ਨੰਬਰ ਵਾਲੇ ਹੱਲ ਨੂੰ ਤਰਜੀਹ ਦਿੰਦੇ ਹੋਏ 'ਗ੍ਰਹਿ ' ਦੀ ਨਵੀਂ ਪਰਿਭਾਸ਼ਾ ਇੰਜ ਬਿਆਨ ਕੀਤੀ....'ਗ੍ਰਹਿ ਇੱਕ ਅਜਿਹਾ ਪੁਲਾੜੀ ਪਿੰਡ ਹੁੰਦਾ ਹੈ, (ੳ) ਜਿਸ ਦਾ ਪੁੰਜ ਇੰਨਾ ਹੋਵੇ ਕਿ ਉਸਦੀ ਆਪਣੀ ਗੁਰੂਤਾ ਖਿੱਚ ਕਾਰਣ ਉਹ ਗੋਲਾਕਾਰ ਸ਼ਕਲ ਵਿੱਚ ਆਇਆ ਹੋਵੇ। (ਅ) ਇਹ ਇੱਕ ਤਾਰੇ ਗਿਰਦ ਪਰਿਕਰਮਾ ਕਰਦਾ ਹੋਵੇ ਅਤੇ ਨਾ ਤਾਂ ਆਪ ਤਾਰਾ ਹੋਵੇ ਤੇ ਨਾ ਹੀ ਕਿਸੇ ਗ੍ਰਹਿ ਦਾ ਉੱਪ ਗ੍ਰਹਿ।' ਇਸ ਪਰਿਭਾਸ਼ਾ ਅਨੁਸਾਰ ਸੂਰਜ ਮੰਡਲ ਵਿੱਚ ਮੌਜੂਦ ਪਹਿਲੇ ਨੌਂ ਗ੍ਰਹਿਆਂ ਤੋਂ ਇਲਾਵਾ ਤਿੰਨ ਹੋਰ ਪੁਲਾੜੀ ਪਿੰਡਾਂ ਨੂੰ 'ਗ੍ਰਹਿ' ਦਾ ਦਰਜਾ ਦਿੱਤੇ ਜਾਣ ਦਾ ਸੁਝਾਅ ਸੀ। ਇਹ ਪੁਲਾੜੀ ਪਿੰਡ ਸਨ: ਸੇਰੇਸ (Ceres), ਸ਼ਾਰੋਨ (ਪਲੂਟੋ ਦਾ ਇੱਕ ਚੰਨ: ਨਵੀਂ ਪਰਿਭਾਸ਼ਾ ਅਨੁਸਾਰ ਪਲੂਟੋ-ਸ਼ਾਰੋਨ ਨੂੰ ਗ੍ਰਹਿਆਂ ਦੇ ਜੁੱਟ ਵਜੋਂ ਮਾਨਤਾ ਪ੍ਰਾਪਤ ਹੋਣੀ ਸੀ) ਅਤੇ ਏਰਿਸ (Eris) ਇੰਜ ਸਾਡੇ ਸੂਰਜ ਮੰਡਲ ਵਿੱਚ ਗ੍ਰਹਿਆਂ ਦੀ ਗਿਣਤੀ 12 ਤੱਕ ਪੁੱਜ ਜਾਣੀ ਸੀ। ਪਰ ਉਪਰੋਕਤ ਪਰਿਭਾਸ਼ਾ ਕਾਰਣ ਇੱਕ ਨਵੀਂ ਸਮੱਸਿਆ ਪੈਦਾ ਹੋ ਗਈ। ਇਸ ਅਨੁਸਾਰ 12 ਹੋਰ ਪੁਲਾੜੀ ਪਿੰਡਾਂ ਦੇ ਸਮੇਂ ਨਾਲ ਗ੍ਰਹਿ ਵਜੋਂ ਮਾਨਤਾ ਪ੍ਰਾਪਤੀ ਦੀ ਦੌੜ ਵਿੱਚ ਸ਼ਰੀਕ ਹੋਣ ਦਾ ਅੰਦਾਜ਼ਾ ਸੀ। ਸੈਡਨਾ ਤੇ ਏਰਿਸ ਦੇ ਖੋਜੀ ਮਾਈਕ

ਬ੍ਰਾਊਨ ਦਾ ਕਹਿਣਾ ਹੈ ਕਿ ਸੂਰਜ ਮੰਡਲ ਵਿੱਚ ਮੌਜੂਦ ਘੱਟੋ ਘੱਟ 53 ਜਾਣੀਆਂ ਪਛਾਣੀਆਂ ਪੁਲਾੜੀ ਵਸਤੂਆਂ ਉਪਰੋਕਤ ਪਰਿਭਾਸ਼ਾ ਅਨੁਸਾਰ ਗ੍ਰਹਿ ਵਜੋਂ ਮਾਨਤਾ ਪ੍ਰਾਪਤੀ ਦੀਆਂ ਹੱਕਦਾਰ ਹਨ ਤੇ ਸੂਰਜ ਮੰਡਲ ਦੇ ਪੂਰੇ ਸਰਵੇਖਣ ਪਿੱਛੋਂ ਤਾਂ ਇਹ ਗਿਣਤੀ.200 ਤੋਂ ਵੀ ਵਧ ਜਾਣ ਦਾ ਅੰਦਾਜ਼ਾ ਹੈ।

18 ਅਗਸਤ 2006 ਨੂੰ ਵਿਸ਼ਵ ਦੀ ਸਭ ਤੋਂ ਵੱਡੀ ਗ੍ਰਹਿ ਵਿਗਿਆਨੀਆਂ ਦੀ ਅੰਤਰ-ਰਾਸ਼ਟਰੀ ਸੁਸਾਇਟੀ ਨੇ ਗ੍ਰਹਿਆ ਦੀ ਉਪਰੋਕਤ ਪਰਿਭਾਸ਼ਾ ਦਾ ਸਮਰਥਨ ਕਰ ਦਿੱਤਾ। ਇਹ ਸੁਸਾਇਟੀ ਸੀ 'ਅਮਰੀਕਨ ਤਾਰਾ ਵਿਗਿਆਨਕ ਸੁਸਾਇਟੀ ਦਾ ਗ੍ਰਹਿ ਵਿਗਿਆਨ ਵਿਭਾਗ' ਅੰਤਰ-ਰਾਸ਼ਟਰੀ ਤਾਰਾ-ਵਿਗਿਆਨਕ ਸੰਘ ਵਿੱਚ ਚੱਲ ਰਹੇ ਵਿਚਾਰ ਵਟਾਂਦਰੇ ਨੂੰ ਯੁਰੂਗੁਏ(Uruguay) ਦੇ ਤਾਰਾ ਵਿਗਿਆਨੀਆਂ ਜੂਲੀਓ ਫਰਨਾਂਡੇਜ਼ ਤੇ ਗੋਨਾਜ਼ਾਨੋ ਟੈਨਕਰੈਡੀ ਨੇ ਸੋਧ ਦਿੰਦੇ ਹੋਏ 'ਗ੍ਰਹਿ' ਪਦ ਨੂੰ ਮੁੜ ਪ੍ਰੀਭਾਸ਼ਿਤ ਕਰਨ ਲਈ ਸੁਝਾਅ ਮੰਗਣ ਲਈ ਕਿਹਾ ਤਾਂ ਜੋ ਇਤਿਹਾਸਕ ਤੌਰ ਤੇ ਸੂਰਜ ਮੰਡਲ ਦਾ ਅੰਗ ਮੰਨੇ ਜਾਂਦੇ ਰਵਾਇਤੀ ਨੌਂ ਗ੍ਰਹਿਆਂ ਦੇ ਪਾਰ ਵਸਤੂਆਂ ਨੂੰ ਵੀ ਸਹੀ ਨਾਮ ਤੇ ਵਰਗ ਦਿੱਤਾ ਜਾ ਸਕੇ। 24 ਅਗਸਤ 2006 ਨੂੰ ਚੈੱਕ ਗਣਰਾਜ ਦੇ ਪ੍ਰਾਗ ਸ਼ਹਿਰ ਵਿਖੇ ਸੰਘ ਦੀ ਆਮ ਸਭਾ ਵਿੱਚ ਪ੍ਰਾਪਤ ਸੁਝਾਵਾਂ ਉੱਤੇ ਵੋਟਾਂ ਪਾਈਆਂ ਗਈਆਂ ਜਿਸ ਵਿੱਚ ਸੂਰਜ-ਮੰਡਲ ਵਿੱਚ ਗ੍ਰਹਿ ਵਜੋਂ ਮਾਨਤਾ ਪ੍ਰਾਪਤ ਕਿਸੇ ਪੁਲਾੜੀ ਪਿੰਡ ਨੂੰ ਹੇਠ ਲਿਖੀਆਂ ਸ਼ਰਤਾਂ ਪੂਰੀਆਂ ਕਰਨਾ ਮਿੱਥਿਆ ਗਿਆ:

1.ਇਹ ਪੁਲਾੜੀ ਪਿੰਡ ਸੂਰਜ ਗਿਰਦ ਪਰਿਕਰਮਾ ਕਰਦਾ ਹੋਵੇ।

2.ਇਸ ਦਾ ਪੁੰਜ ਏਨਾ ਵਧੇਰੇ ਹੋਵੇ ਕਿ ਇਹ ਉੱਪਰਲੀਆਂ ਸ਼ਰਤਾਂ ਵਿੱਚੋਂ ਪਹਿਲੀਆਂ ਦੋ ਨੂੰ ਹੀ ਪੂਰਾ ਕਰਦਾ ਹੋਵੇ ਤੇ ਖੁਦ ਕਿਸੇ ਗ੍ਰਹਿ ਦਾ ਉੱਪ ਗ੍ਰਹਿ ਨਾ ਹੋਵੇ,ਉਸ ਨੂੰ 'ਬੌਣਾ ਗ੍ਰਹਿ' (Dwarf planet) ਕਿਹਾ ਜਾਣਾ ਨਿਸ਼ਚਿਤ ਕੀਤਾ ਗਿਆ ਹੈ। ਉਹ ਪੁਲਾੜੀ ਵਸਤੂ ਜੋ ਉੱਪਰ ਦਿੱਤੀ ਪਰਿਭਾਸ਼ਾ ਦੀ ਪਹਿਲੀ ਸ਼ਰਤ ਹੀ ਮੰਨਦੀ ਹੈ ਤੇ ਕਿਸੇ ਗ੍ਰਹਿ ਦਾ ਉੱਪ ਗ੍ਰਹਿ ਨਹੀਂ ਹੈ ਉਸ ਨੂੰ 'ਸੂਰਜੀ ਸਿਸਟਮ ਦੀ ਛੋਟੀ ਵਸਤੂ' ਕਹਿਣਾ ਮਿੱਥਿਆ ਗਿਆ ਹੈ। ਉਪਰੋਕਤ ਪਰਿਭਾਸ਼ਾ ਅਨੁਸਾਰ ਹੁਣ ਸਾਡੇ ਸੂਰਜ ਮੰਡਲ ਵਿੱਚ ਅੱਠ ਗ੍ਰਹਿ:ਬੁੱਧ, ਸ਼ੁੱਕਰ, ਧਰਤੀ, ਮੰਗਲ, ਬ੍ਰਹਿਸਪਤੀ, ਸ਼ਨੀ, ਯੂਰੇਨਸ, ਤੇ ਨੈਪਚੂਨ ਹਨ ਤੇ ਅੱਠ ਬੌਣੇ ਗ੍ਰਹਿ ਹਨ:ਪਲੂਟੋ, ਏਰਿਸ, ਸ਼ਾਰੋਨ, ਸੇਰੇਸ, ਕੂਅਓਰ, ਸੈਡਨਾ,ਸੈਂਟਾ ਅਤੇ ਈਸਟਰਬੰਨੀ ਆਪੋ ਆਪਣੇ ਗ੍ਰਹਿਆਂ ਸਮੇਤ। ਇਸ ਤੋਂ ਇਲਾਵਾ "ਸੂਰੀ ਸਿਸਟਮ ਦੀਆਂ ਛੋਟੀਆਂ ਵਸਤੂਆਂ ਵੀ ਵਿੱਚ ਸ਼ਾਮਿਲ ਹਨ:ਅਨੇਕ ਐਸਟ੍ਰਾਈਡ, ਦੂੰਮਦਾਰ ਤਾਰੇ ਤੇ ਉਲਕਾ ਪਿੰਡ।"

ਸੰਨ 2006 ਵਿੱਚ ਸੁਝਾਈ 'ਗ੍ਰਹਿ' ਦੀ ਪਰਿਭਾਸ਼ਾ ਸਿਰਫ ਸੂਰਜ-ਮੰਡਲ ਦੇ ਮੈਂਬਰਾਂ ਉੱਤੇ ਹੀ ਲਾਗੂ ਹੁੰਦੀ ਹੈ। ਇਹ ਸੂਰਜ ਮੰਡਲ ਤੋਂ ਬਾਹਰ ਮੌਜੂਦ ਗ੍ਰਹਿਆਂ ਬਾਰੇ ਕੁਝ ਚਰਚਾ ਨਹੀਂ ਕਰਦੀ। ਸੂਰਜ ਮੰਡਲ ਤੋਂ ਬਾਹਰ ਮੌਜੂਦ ਗ੍ਰਹਿਆਂ ਨੂੰ ਐਕਸੋ ਪਲੈਨੇਟ ਕਿਹਾ ਜਾਂਦਾ ਹੈ ਤੇ ਉਹਨਾਂ ਬਾਰੇ ਨਿਰਧਾਰਿਤ ਪਰਿਭਾਸ਼ਾ 2003 ਵਿੱਚ ਸਵੀਕਾਰਰਿਤ ਸੁਝਾਵਾਂ ਵਿੱਚ ਦਿੱਤੀ ਗਈ ਹੈ।

ਇੰਜ ਵਿਗਿਆਨਕ ਖੋਜ ਕਾਰਜਾਂ ਦੀਆਂ ਨਵੀਆਂ ਪ੍ਰਾਪਤੀਆਂ ਮੰਨੇ ਪ੍ਰਮੰਨੇ ਤੇ ਇਤਿਹਾਸਕ ਤੱਥਾਂ ਨੂੰ ਉਥਲ ਪੁਥਲ ਕਰ ਸਕਣ ਦੇ ਸਮਰੱਥ ਹੁੰਦੀਆਂ ਹਨ। ਆਉਣ ਵਾਲਾ ਸਮਾਂ ਹੋਰ ਕਿਹੜੇ ਨਵੇਂ ਤੱਥ ਪ੍ਰਗਟ ਕਰਦਾ ਹੈ ਇਸ ਸਵਾਲ ਦਾ ਜਵਾਬ ਭਵਿੱਖ ਦੀ ਕੁੱਖ ਵਿੱਚ ਛੁਪਿਆ ਹੋਇਆ ਹੈ।

ਸ਼ਿਵਾਲਿਕ ਐਵੇਨਿਊ,ਨਯਾ ਨੰਗਲ (ਰੋਪੜ)
ਮੋ: 94171-94824

## ਸੱਚ ਦਾ ਸਿਧਾਂਤ

ਸੱਚ ਦੀ ਸਮੱਸਿਆ ਗਿਆਨ ਦੇ ਸਿਧਾਂਤ ਦੀ ਕੇਂਦਰੀ ਸਮੱਸਿਆ ਹੈ ਅਤੇ ਹਰ ਵਿਗਿਆਨ ਦਾ ਸਭ ਤੋਂ ਅਹਿਮ ਸਵਾਲ ਹੈ। ਜੇ ਕੋਈ ਵਿਗਿਆਨਕ ਸਿਧਾਂਤ ਸੱਚਾ ਗਿਆਨ ਨਹੀਂ ਦਿੰਦਾ, ਤਾਂ ਇਹ ਇਕ ਖੋਟੇ ਪੈਸੇ ਦੇ ਬਰਾਬਰ ਹੈ। ਜਦੋਂ ਵੀ ਅਸੀਂ ਆਪਣੇ ਗਿਆਨ ਦੇ ਬਾਹਰਮੁਖੀ ਅਸਲੀਅਤ ਨਾਲ ਸੰਬੰਧ ਦਾ ਧਿਆਨ ਕਰਦੇ ਹਾਂ ਸੱਚ ਦਾ ਸਵਾਲ ਉਠ ਪੈਂਦਾ ਹੈ। ਕਿਉਂਕਿ ਬਾਹਰਮੁਖੀ ਸੰਸਾਰ ਦੀ ਹੋਂਦ ਸਾਡੀ ਚੇਤਨਾ ਤੋਂ ਸੁਤੰਤਰ ਹੈ, ਇਹ ਸਾਫ ਹੈ ਕਿ ਪਛਾਣ ਦੇ ਅਮਲ ਵਿਚ ਸਾਡੇ ਸੰਕਲਪ, ਵਿਚਾਰ ਤੇ ਸਿਧਾਂਤ ਅਸਲੀਅਤ ਦੇ ਅਨੁਸਾਰੀ ਹੋਣੇ ਚਾਹੀਦੇ ਹਨ। ਤਥਾਂ ਨੂੰ ਉਨ੍ਹਾਂ ਸੰਬੰਧੀ ਸਾਡੇ ਸੰਕਲਪਾਂ ਦੇ ਸੂਤ ਬਹਿਣ ਖ਼ਾਤਰ ਵਿਗਾੜਿਆ ਨਹੀਂ ਜਾ ਸਕਦਾ। ਇਸ ਤੋਂ ਉਲਟ, ਸਾਡੇ ਸੰਕਲਪਾਂ ਨੂੰ ਬਾਹਰਮੁਖੀ ਤੱਥਾਂ ਮੁਤਾਬਕ ਠੀਕ ਕਰਨਾ ਜ਼ਰੂਰੀ ਹੈ। ਜਿਹੜੇ ਇਸ ਤੋਂ ਉਲਟ ਚਲਦੇ ਹਨ ਉਹ ਅਵੱਸ਼ ਹੀ ਸੱਖਣੀ ਅੰਤਰ-ਮੁਖਤਾ ਸਾਹਮਣੇ ਗੋਡੇ ਟੇਕ ਦੇਣਗੇ, ਅਸਲੀਅਤ ਸੰਬੰਧੀ ਆਪਣੀ ਸਮਝ ਗੁਆ ਬੈਠਣਗੇ, ਖ਼ਾਹਸ਼ਾਂ ਨੂੰ ਸੋਚਾਂ ਦਾ ਮੋਹਰੀ ਬਣਾ ਲੈਣਗੇ, ਅਤੇ ਅੰਤ ਨੂੰ ਆਪਣੀਆਂ ਅਮਲੀ ਸਰਗਰਮੀਆਂ ਵਿਚ ਫ਼ੇਲ ਹੋ ਜਾਣਗੇ। ਜੇ ਸਾਡੇ ਅਨੁਭਵ, ਸੰਕਲਪ, ਮਨੋਭਾਵ ਤੇ ਸਿਧਾਂਤ ਬਾਹਰਮੁਖੀ ਅਸਲੀਅਤ ਦੇ ਅਨੁਸਾਰੀ ਹੋਣ, ਜੇ ਉਹ ਇਸ ਨੂੰ ਸਿਦਕਦਿਲੀ ਨਾਲ ਅਕਸ ਕਰਨ, ਤਾਂ ਅਸੀਂ ਆਖਦੇ ਹਾਂ ਕਿ ਉਹ ਸੱਚੇ ਹਨ, ਜਦੋਂ ਕਿ ਸੱਚੇ ਬਿਆਨਾਂ, ਫ਼ੈਸਲਿਆਂ ਤੇ ਸਿਧਾਤਾਂ ਨੂੰ ਸੱਚ ਆਖਿਆ ਜਾਂਦਾ ਹੈ। ਇਹ ਅਕਸਰ ਆਖਿਆ ਜਾਂਦਾ ਹੈ ਕਿ ਪਛਾਣ ਦਾ ਮੰਤਵ ਸੱਚ ਨੂੰ ਲੱਭਣਾ ਹੈ, ਸੱਚ ਨੂੰ ਖੋਜਣਾ ਹੈ, ਆਦਿ। ਇਹ ਗੱਲ ਵਾਜਬ ਹੈ ਕਿ ਇਸ ਦੇ ਅਰਥ ਇਹ ਨਹੀਂ ਲੈਣੇ ਚਾਹੀਦੇ ਕਿ ਸੱਚ ਦੀ ਆਪਣੇ ਆਪ ਵਿਚ ਕੋਈ ਹੋਂਦ ਹੈ ਅਤੇ ਕਿ ਮਨੁੱਖ ਠੇਡਾ ਖਾ ਕੇ ਇਸ ਉੱਤੇ ਡਿੱਗ ਪੈਂਦਾ ਹੈ, ਜਾਂ ਇਸ ਨੂੰ ਲੱਭ ਲੈਂਦਾ ਹੈ। ਇਸ ਦੇ ਅਰਥ ਸਿਰਫ ਇਹ ਹਨ ਕਿ ਪਛਾਣ ਦਾ ਮੰਤਵ ਸੱਚੇ ਗਿਆਨ ਦੀ ਪ੍ਰਾਪਤੀ ਹੁੰਦਾ ਹੈ। ਇਸ ਗੱਲ ਨੂੰ ਧਿਆਨ ਵਿਚ ਰਖਣਾ ਚਾਹੀਦਾ ਹੈ. ਕਿਉਂਕਿ ਕੁਝ ਵਿਚਾਰਵਾਦੀ ਦਾਰਸ਼ਨਿਕ ਇਹ ਦਾਅਵਾ ਕਰਦੇ ਹਨ ਕਿ ਸੱਚਾਂ ਦੀ ਆਪਣੀ ਸੁਤੰਤਰ ਹੋਂਦ ਹੁੰਦੀ ਹੈ ਅਤੇ ਕਿ, ਕੁਝ ਹਾਲਤਾਂ ਵਿਚ. ਮਨੁੱਖ ਉਨ੍ਹਾਂ ਬਾਰੇ ਲਿਵ ਲਾ ਕੇ ਉਨ੍ਹਾਂ ਦਾ ਵਰਨਣ ਕਰ ਸਕਦਾ ਹੈ। ਅਸਲ ਵਿਚ 'ਸੱਚ' ਦਾ ਸੰਕਲਪ ਸਿਰਫ ਮਨੁੱਖੀ ਗਿਆਨ. ਵਿਚਾਰਾਂ. ਸਿਧਾਤਾਂ ਅਨੁਭਵਾਂ, ਆਦਿ ਉਤੇ ਲਾਗੂ ਹੁੰਦਾ ਹੈ। ਬਾਹਰਮੁਖੀ ਸੰਸਾਰ ਵਿਚ ਜਿਸ ਦੀ ਹੋਂਦ ਹੈ ਉਹ ਸੱਚ ਨਹੀਂ ਸਗੋਂ ਵਸਤਾਂ. ਘਟਨਾ ਪ੍ਰਵਾਹ. ਸੰਬੰਧ. ਅਮਲ ਆਦਿ ਹਨ ਜਿਹੜੇ ਕਿ ਮਨੁੱਖ ਦੇ ਸੱਚੇ ਸੰਕਲਪਾਂ ਤੇ ਵਿਚਾਰਾਂ ਵਿਚ ਅਕਸੇ ਜਾਂਦੇ ਹਨ।

* * * *



## ਨਾੜ ਤੇ ਪਰਾਲੀ ਦਾ ਪ੍ਰਦੂਸ਼ਣ

ਡਾ.ਅੰਮ੍ਰਿਤਪਾਲ ਸਿੰਘ ਬਰਾੜ

ਕਿਸੇ ਦਾਰਸ਼ਨਿਕ ਨੇ ਠੀਕ ਹੀ ਕਿਹਾ ਹੈ ਕਿ ਸਾਡੀ ਧਰਤੀ ਕੋਲ ਇਸ ਤੇ ਪੈਦਾ ਹੋਏ ਹਰ ਮਨੁੱਖ ਤੇ ਜੀਵ ਜੰਤੂ ਦੀਆਂ ਲੋੜਾਂ ਪੂਰੀਆਂ ਕਰਨ ਲਈ ਬਹੁਤ ਕੁੱਝ ਹੈ ਪਰ ਮਨੁੱਖ ਦੀਆਂ ਲਾਲਸਾਵਾਂ ਪੂਰੀਆਂ ਕਰਨ ਲਈ ਕੁਝ ਨਹੀਂ ਪਰ ਲਾਲਸਾਵਾਂ ਦੀ ਪੂਰਤੀ ਲਈ ਮਨੁੱਖ ਧਰਤੀ ਦੇ ਕੁਦਰਤੀ ਬੇਸ਼ਕੀਮਤੀ ਸੋਮਿਆਂ ਨੂੰ ਖ਼ਤਮ ਕਰ ਰਿਹਾ ਹੈ। ਅਸੀਂ ਦੇਸ਼ ਦੇ ਕੇਵਲ 1.53 ਪ੍ਰਤੀਸ਼ਤ ਰਕਬੇ ਵਿੱਚੋਂ ਕੇਂਦਰੀ ਪੂਲ ਵਿੱਚ 60 ਪ੍ਰਤੀਸ਼ਤ ਕਣਕ ਤੇ 40 ਪ੍ਰਤੀਸ਼ਤ ਝੋਨਾ ਦੇ ਰਹੇ ਹਾਂ। ਇਹ ਇੱਕ ਮਾਣ ਵਾਲੀ ਗੱਲ ਹੈ ਪਰ ਸਾਡੇ ਲਈ ਸ਼ਰਮਨਾਕ ਤੇ ਸੋਚਣ ਵਾਲੀ ਗੱਲ ਇਹ ਹੈ ਕਿ ਅਸੀਂ ਆਪਣੇ ਰਾਜ ਦੇ ਕੁਦਰਤੀ ਸੋਮਿਆਂ ਦੀ ਬੜੀ ਬੇਰਹਿਮੀ ਨਾਲ ਦੁਰਵਰਤੋ ਕਰ ਰਹੇ ਹਾਂ। ਕਣਕ ਦਾ ਔਸਤ ਝਾੜ 45 ਮਣ ਪ੍ਰਤੀ ਏਕੜ ਤੇ ਝੋਨੇ ਦਾ ਔਸਤ ਝਾੜ 60 ਮਣ ਪ੍ਰਤੀ ਏਕੜ ਲੈਣ ਦਾ ਭਾਵ ਹੈ ਕਿ ਅਸੀਂ ਜ਼ਮੀਨ ਵਿੱਚੋਂ 60 ਕਿੱਲੋ ਨਾਈਟ੍ਰੋਜਨ,12 ਕਿੱਲੋ ਫਾਸਫੋਰਸ ਤੇ 60 ਕਿੱਲੋ ਪੋਟਾਸ਼ੀਅਮ ਪ੍ਰਤੀ ਏਕੜ ਖਿੱਚ ਰਹੇ ਹਾਂ,ਜਿਸ ਨਾਲ ਜ਼ਮੀਨ ਵਿੱਚ ਸੂਖ਼ਮ ਤੱਤਾਂ ਦੀ ਘਾਟ ਸਾਫ ਦਿਖਾਈ ਦੇਣ ਲੱਗ ਪਈ ਹੈ ਜਿਸ ਦੇ ਸਿੱਟੇ ਵਜੋਂ ਜ਼ਮੀਨ ਦੀ ਉਪਜਾਊ ਸ਼ਕਤੀ ਦੇ ਨਾਲ ਨਾਲ ਜੀਵਕ ਮਾਦੇ ਨੂੰ ਵੀ ਖੋਰਾ ਲੱਗ ਰਿਹਾ ਹੈ। ਅਸੀਂ ਕਣਕ ਝੋਨਾ ਫਸਲੀ ਚੱਕਰ ਵਿੱਚ ਕਣਕ ਦਾ ਨਾੜ ਤੇ ਝੋਨੇ ਦੀ ਪਰਾਲੀ ਨੂੰ ਸਾੜ ਕੇ ਵਾਤਾਵਰਨ ਨੂੰ ਪ੍ਰਦੂਸ਼ਿਤ ਕਰਨ ਦੇ ਨਾਲ ਨਾਲ ਮਨੁੱਖੀ ਜਾਨਾਂ ਨਾਲ ਵੀ ਖੇਡ ਰਹੇ ਹਾਂ। ਧੂੰਏਂ ਵਿਚਲੀਆਂ ਗੈਸਾਂ ਜਿੱਥੇ ਧਰਤੀ ਦਾ ਤਾਪਮਾਨ ਵਧਾਉਣ ਵਿੱਚ ਸਹਾਈ ਹੁੰਦੀਆਂ ਹਨ ਉੱਥੇ ਨਾਲ ਹੀ ਓਜ਼ੋਨ ਪਰਤ ਨੂੰ ਵੀ ਖੋਰਾ ਲਾ ਰਹੀਆਂ ਹਨ। ਪਰਾਲੀ ਦੀ ਅੱਗ ਅਣਗਿਣਤ ਮਿੱਤਰ ਕੀੜੇ ਮਾਰਨ ਦੇ ਨਾਲ ਨਾਲ ਦਰੱਖਤਾਂ ਨੂੰ ਸਾੜਨ ਤੇ ਉਹਨਾਂ ਤੇ ਰਹਿੰਦੇ ਪਰਿੰਦਿਆਂ ਤੋਂ ਜੀਣ ਦਾ ਹੱਕ ਵੀ ਖੋਂਹਦੀ ਹੈ। ਇਹ ਪਰਿੰਦੇ ਫਸਲ ਦਾ ਨੁਕਸਾਨ ਕਰਨ ਵਾਲੇ ਕੀੜੇ ਮਕੌੜਿਆਂ ਨੂੰ ਖਾ ਕੇ ਫਸਲਾਂ ਨੂੰ ਨਸ਼ਟ ਹੋਣ ਤੋ ਬਚਾਉਂਦੇ ਹਨ। ਇਹਨਾਂ ਪਰਿੰਦਿਆਂ ਦੇ ਖਾਤਮੇ ਨਾਲ ਕੀੜੇ ਮਕੌੜਿਆਂ ਦੀ ਜਨਸੰਖਿਆ ਵਿੱਚ ਵਾਧਾ ਹੁੰਦਾ ਹੈ ਜਿੰਨ੍ਹਾਂ ਨੂੰ ਮਾਰਨ ਲਈ ਜ਼ਹਿਰਾਂ ਦੀ ਵਰਤੋ ਕਰਨੀ ਪੈਂਦੀ ਹੈ ਜੋ ਕਿ ਆਪਣੇ ਆਪ ਵਿੱਚ ਇੱਕ ਹੋਰ ਪ੍ਰਦੂਸ਼ਣ ਹੈ,ਜਿਹੜਾ ਸਾਡੀ ਕਾਇਨਾਤ ਤੇ ਖਾਣ ਪੀਣ ਦੀਆਂ ਵਸਤਾਂ ਨੂੰ ਵੀ ਜ਼ਹਿਰੀਲਾ ਬਣਾਉਂਦਾ ਹੈ। ਪੰਜਾਬ ਵਿੱਚ ਜੰਗਲਾਤ ਹੇਠਲਾ ਰਕਬਾ ਘਟਦਾ ਘਟਦਾ 5.96 ਪ੍ਰਤੀਸ਼ਤ ਰਹਿ ਗਿਆ ਹੈ ਪਰ ਇਸ ਨੂੰ ਵੀ ਪਰਾਲੀ ਤੇ ਨਾੜ ਦੀ ਅੱਗ ਨਾਲ ਸਾੜਿਆ ਜਾ ਰਿਹਾ ਹੈ। ਅੰਕੜਿਆਂ ਅਨੁਸਾਰ ਅਸੀਂ ਪੰਜਾਬ ਵਿੱਚ 230 ਲੱਖ ਟਨ ਝੋਨੇ ਦੀ ਪਰਾਲੀ ਤੇ 170 ਲੱਖ ਟਨ ਕਣਕ ਦਾ ਨਾੜ ਹਰ ਸਾਲ ਸਾੜਦੇ ਹਾਂ ਜਿਸ ਨਾਲ 8.24 ਲੱਖ ਟਨ ਨਾਈਟ੍ਰੋਜਨ,ਫਾਸਫੋਰਸ ਤੇ ਪੋਟਾਸ਼ ਅਤੇ 5.6 ਲੱਖ ਟਨ ਸੂਖਮ ਤੱਤ ਸਵਾਹ ਹੋ ਕੇ ਉੱਡ ਜਾਂਦੇ ਹਨ। ਜੇਕਰ ਇਸ ਪਰਾਲੀ ਤੇ ਨਾੜ ਨੂੰ ਵਾਹ ਕੇ ਜ਼ਮੀਨ ਵਿੱਚ ਮਿਲਾ ਦਿੱਤਾ ਜਾਵੇ ਤਾਂ ਉੱਪਰ ਦੱਸੀ ਗਿਣਤੀ ਅਨੁਸਾਰ ਸੂਖ਼ਮ ਤੱਤ ਧਰਤੀ ਵਿੱਚ ਮਿਲਣਗੇ ਜਿੰਨ੍ਹਾਂ ਦੀ ਅੰਦਾਜ਼ਨ ਕੀਮਤ 400 ਕਰੋੜ ਰੁਪਏ ਹੈ । ਅਜਾਈਂ ਸਾੜੇ ਜਾ ਰਹੇ ਨਾੜ ਰੂਪੀ ਬਾਇਓਮਾਸ (ਜੀਵਕ ਮਾਦਾ) ਤੋਂ ਹੋਰ ਬਹੁਤ ਲਾਹਾ ਲਿਆ ਜਾ ਸਕਦਾ ਹੈ। ਇਸ ਨੂੰ ਅਲਕੋਹਲ ਪੈਦਾ ਕਰਨ,ਬਿਜਲੀ ਬਣਾਉਣ,ਕਾਗਜ਼ ਬਣਾਉਣ,ਖੁੰਭਾਂ ਦੀ ਖੇਤੀ ਲਈ ਕੰਪੋਸਟ ਤਿਆਰ ਕਰਨ ਤੇ ਉਦਯੋਗਾਂ 'ਚ ਬਾਲਣ ਦੇ ਰੂਪ ਵਿੱਚ ਵਰਤਿਆ ਜਾ ਸਕਦਾ ਹੈ। ਜੇਕਰ ਇਸ ਬਾਲਣ ਦੀ ਕੀਮਤ ਅਸੀਂ ਕੇਵਲ 50 ਰੁਪਏ ਪ੍ਰਤੀ ਕੁਇੰਟਲ ਹੀ ਮਨ ਲਈਏ ਤਾਂ ਇਸ 400 ਲੱਖ ਟਨ ਜੀਵਕ ਮਾਦੇ ਨੂੰ 2000 ਕਰੋੜ ਰੁਪਏ ਦਾ ਲਾਭ ਹੋ ਸਕਦਾ ਹੈ ਜਿਹੜਾ ਪੰਜਾਬ ਦੀ ਕਿਸਾਨੀ ਨੂੰ ਆਰਥਿਕ ਮੰਦਹਾਲੀ ਦੇ ਜੰਜਾਲ 'ਚੋਂ ਕੱਢਣ ਵਿੱਚ ਸਹਾਈ ਹੋ ਸਕਦਾ ਹੈ ਪਰ ਇਸ ਲਈ ਸਾਰਥਿਕ ਉੱਦਮ ਦੀ ਜਰੂਰਤ ਹੈ। ਜਪਾਨ ਬੈਂਕ ਇੰਟਰਨੈਸ਼ਨਲ ਕਾਰਪੋਰੇਸ਼ਨ ਪੰਜਾਬ ਐਨਰਜੀ ਡਿਵੈਲਪਮੈਂਟ ਅਥਾਰਟੀ ਦੀ ਸਹਾਇਤਾ ਨਾਲ 872 ਕਰੋੜ ਰੁਪਏ ਸਿਰਫ 1.3 ਪ੍ਰਤੀਸ਼ਤ ਦੀ ਵਿਆਜ ਦਰ ਦੇ ਖਰਚੇ ਨਾਲ 10 ਅਜਿਹੇ ਪ੍ਰੋਜੈਕਟ ਲਾਉਣ ਲਈ ਪਰ ਤੋਲ ਰਹੀ ਹੈ ਜਿਸ ਨਾਲ 1000 ਮੈਗਾਵਾਟ ਬਿਜਲੀ (ਪ੍ਰਤੀ ਪ੍ਰੋਜੈਕਟ 100 ਮੈਗਾਵਾਟ) ਪੈਦਾ ਹਵੇਗੀ। ਇਸ ਲਈ ਝੋਨੇ ਕਣਕ ਦੀ ਪਰਾਲੀ ਤੇ ਨਾੜ ਨੂੰ ਵਰਤਿਆ ਜਾਵੇਗਾ। ਇਸ ਨਾਲ ਜਿੱਥੇ ਪ੍ਰਦੂਸ਼ਣ ਤੇ ਰੋਕ ਲੱਗੇਗੀ ਉੱਥੇ ਕਿਸਾਨਾਂ ਨੂੰ ਆਰਥਿਕ ਤੌਰ ਤੇ ਵੀ ਲਾਭ ਮਿਲੇਗਾ।

ਮਿੰਨੀ ਕਹਾਣੀ

## 'ਸਿਆਪਾ'

ਰਸ਼ਪਿੰਦਰਪਾਲ ਕੌਰ

ਰਮਾ ਆਪਣੇ ਸ਼ਰਾਬੀ ਪਤੀ ਤੋਂ ਬਹੁਤ ਦੁਖੀ ਸੀ। ਕਰਵਾ ਚੌਥ ਵਾਲੇ ਦਿਨ ਰਮਾ ਮੂੰਹ ਹਨੇਰੇ ਉੱਠੀ ਤੇ ਭਾਰਤੀ ਨਾਰੀ ਦੇ ਰੂਪ ਅਨੁਸਾਰ ਆਪਣੇ ਪਤੀ ਦੀ ਲੰਮੀ ਉਮਰ ਲਈ ਰੱਖੇ ਜਾਣ ਵਾਲੇ ਵਰਤ ਦੀ ਤਿਆਰੀ ਵਜੋਂ ਸਰਘੀ ਤਿਆਰ ਕਰਨ ਲੱਗੀ। ਅਚਾਨਕ ਉਸ ਦੇ ਪਤੀ ਦੀ ਅੱਖ ਖੁੱਲ੍ਹੀ ਤੇ ਉਹ ਗੁੱਸੇ 'ਚ ਕਹਿਣ ਲੱਗਾ, "ਤੈਥੋਂ ਟਿਕ ਕੇ ਨੀ ਪਿਆ ਜਾਂਦਾ,.....ਅੱਧੀ ਰਾਤ ਉੱਠ ਕੇ ਤੂੰ ਕੀ ਕਰ ਰਹੀਂ ਏਂ? "

"ਤੇਰਾ ਹੀ ਸਿਆਪਾ ਕਰ ਰਹੀ ਆਂ.....ਮੇਰਿਆ......।" ਦੁਖੀ ਹੋਈ ਰਮਾ ਬੋਲੀ ਤੇ ਡੁਸਕਣ ਲੱਗ ਪਈ। ਆਪਣੀ ਪਤਨੀ ਦਾ ਇਹ ਜਵਾਬ ਸੁਣ ਕੇ ਸ਼ਰਾਬੀ ਪਤੀ ਨੇ ਪਾਸਾ ਲਿਆ ਤੇ ਸੌਣ ਦੀ ਕੋਸ਼ਿਸ਼ ਕਰਨ ਲੱਗਾ।

### ਪ੍ਰੇਰਨਾ ਸ੍ਰੋਤ

ਮੈਂ ਪਿਆਰਾ ਸਿੰਘ ਮਾਨਵ,97-ਅਰਬਨ ਅਸਟੇਟ ਬਟਾਲਾ (ਗੁਰਦਾਸਪੁਰ) ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਮਰਹੂਮ ਨਾਇਕ ਕ੍ਰਿਸ਼ਨ ਬਰਗਾੜੀ ਤੋਂ ਪ੍ਰੇਰਨਾ ਲੈ ਕੇ ਮੌਤ ਉਪਰੰਤ ਆਪਣਾ ਸਰੀਰ ਮੈਡੀਕਲ ਖੋਜ ਕਾਰਜਾਂ ਲਈ ਭੇਂਟ ਕਰਨ ਦਾ ਫੈਸਲਾ ਲਿਆ ਹੈ। ਮੈਂ ਆਪਣੇ ਕਾਨੂੰਨੀ ਵਾਰਸਾਂ ਨੂੰ ਵੀ ਹਦਾਇਤ ਕੀਤੀ ਹੈ ਕਿ ਉਹ ਮੇਰੀ ਮੌਤ ਉਪਰੰਤ ਮ੍ਰਿਤਕ ਦੇਹ ਨੂੰ ਬਿਨਾਂ ਕੋਈ ਧਾਰਮਿਕ ਰਸਮ ਕੀਤਿਆਂ ਸੀ.ਐੱਮ.ਸੀ. ਲੁਧਿਆਣਾ ਨੂੰ ਸੌਂਪ ਦੇਣ। ਸਾਰੇ ਮਾਨਵ ਹਿਤੈਸ਼ੀਆਂ ਨੂੰ ਲੋਕ ਭਲਾਈ ਦੇ ਇਸ ਕਾਰਜ ਨੂੰ ਅੱਗੇ ਵਧਾਉਣਾ ਚਾਹੀਦਾ ਹੈ।

# ਅੰਧਵਿਸ਼ਵਾਸ ਅਤੇ ਸਿਆਸਤਦਾਨ

ਐੱਸ.ਐੱਲ.ਵਿਰਦੀ,ਐਡਵੋਕੇਟ

ਮੀਡੀਆ ਨੇ ਖ਼ਬਰ ਦਿੱਤੀ ਕਿ ਤਾਮਿਲਨਾਡੂ ਦੇ ਜ਼ਿਲ੍ਹਾ ਮਦੁਰਾਏ ਦੇ ਪਿੰਡ ਪੇਰਿਆਰ ਵਿਖੇ, ਮਕਾਨ ਦੀ ਉਸਾਰੀ ਤੇ ਸ਼ਹਿਰੀ ਵਿਕਾਸ ਰਾਜ ਮੰਤਰੀ ਸ਼੍ਰੀ ਦੂਰੇ ਰਾਜ ਦੀ ਹਾਜ਼ਰੀ ਵਿੱਚ 105 ਬੱਚਿਆਂ ਨੂੰ ਪਹਿਲਾਂ ਬੇਹੋਸ਼ ਕੀਤਾ ਗਿਆ,ਫਿਰ ਉਹਨਾਂ ਨੂੰ ਪੀਲੇ ਕੱਪੜੇ ਕੱਪੜਿਆਂ ਵਿੱਚ ਲਪੇਟ ਕੇ ਵਾਰੀ-ਵਾਰੀ ਸਿਰ ਟੋਇਆਂ ਵਿੱਚ ਲਿਟਾਇਆ ਗਿਆ ਅਤੇ ਫਿਰ ਉਪਰੋਂ ਉਨ੍ਹਾਂ ਨੂੰ ਮਿੱਟੀ ਨਾਲ ਪੂਰੀ ਤਰ੍ਹਾਂ ਢੱਕ ਕੇ ਇਸ ਹਾਲਤ ਵਿੱਚ ਪੂਰੇ 60 ਸੈਕਿੰਡ ਤੱਕ ਰੱਖਿਆ ਗਿਆ ਅਤੇ ਫਿਰ ਜਦ ਬਾਹਰ ਕੱਢਿਆ ਗਿਆ ਤਾਂ ਉਨ੍ਹਾਂ ਵਿੱਚੋਂ ਕਈਆਂ ਦੀ ਹਾਲਤ ਗੰਭੀਰ ਸੀ। ਖ਼ਬਰ ਵਿੱਚ ਇਹ ਵੀ ਦੱਸਿਆ ਗਿਆ ਕਿ ਇਹ ਰਸਮ ਮਾਤਾ ਮੁਤੂ ਕੁਜ਼ੀ ਮਾਰੀਆ ਤੇ ਕਾਲੀ ਅੰਮਾ ਨਾਂ ਦੀਆਂ ਦੇਵੀਆਂ ਨੂੰ ਖ਼ੁਸ਼ ਕਰਨ ਲਈ ਨਿਭਾਈ ਗਈ। ਪੇਰਿਆਰ ਵਿਖੇ ਇਹ ਘਿਨਾਉਣਾ ਕਾਰਨਾਮਾ 'ਕੁਜ਼ੀ ਮਾਤਰੂ ਤਿਰੂਵਿਜ਼ਾ' ਭਾਵ 'ਟੋਇਆਂ ਤਾਂ ਤਿਓਹਾਰ' ਹਰ 5 ਤੋਂ 7 ਸਾਲ ਦੇ ਦਰਮਿਆਨ ਸਦੀਆਂ ਤੋਂ ਕੀਤਾ ਜਾਂਦਾ ਹੈ। ਪਿੰਡ ਵਾਸੀਆਂ ਦਾ ਅੰਧਵਿਸ਼ਵਾਸ ਹੈ ਕਿ ਅਜਿਹਾ ਕਰਨ ਨਾਲ ਉਨ੍ਹਾਂ ਦੀਆਂ ਮੰਨਤਾਂ ਮੰਨੀਆਂ ਜਾਣਗੀਆਂ ਪਰ ਇੱਥੇ ਇਹ ਯਾਦ ਰੱਖਣਯੋਗ ਹੈ ਕਿ ਇਸ ਰਸਮ ਲਈ ਕਿਸ਼ੋਰ ਅਵਸਥਾ ਤੋਂ ਪਹਿਲੀ ਉਮਰ ਦੀਆਂ ਕੁਆਰੀਆਂ ਬੱਚੀਆਂ ਨੂੰ ਹੀ ਚੁਣਿਆ ਜਾਂਦਾ ਹੈ।

ਭਾਰਤ ਇੱਕ ਧਰਮ ਨਿਰਪੱਖ ਦੇਸ਼ ਹੈ। ਇਸ ਦਾ ਮਤਲਬ ਹੈ ਕਿ ਸਟੇਟ (ਰਾਜ) ਦਾ ਆਪਣਾ ਕੋਈ ਮਜ਼੍ਹਬ ਜਾਂ ਧਰਮ ਨਹੀਂ ਹੈ ਅਤੇ ਨਾਂ ਹੀ ਰਾਜ ਦਾ ਕਾਰੋਬਾਰ ਚਲਾਉਣ ਵਿੱਚ ਧਰਮ ਜਾਂ ਈਸ਼ਵਰ ਜਾਂ ਇਹਨਾਂ ਸਬੰਧੀ ਕਿਸੇ ਅਕੀਦੇ ਦਾ ਦਖਲ ਹੋ ਸਕਦਾ ਹੈ। ਇਨ੍ਹਾਂ ਨੂੰ ਹੀ ਨਹੀਂ ਇਸ ਭਾਵਨਾ ਨੂੰ ਮਜਬੂਤ ਬਣਾਉਣ ਲਈ ਸੰਵਿਧਾਨ ਵਿੱਚ ਧਾਰਾ 51 ਏ (ਐੱਚ) ਜੋੜ ਕੇ ਦੇਸ਼ ਵਾਸੀਆਂ ਨੂੰ ਨਿਰਦੇਸ਼ ਦਿੱਤਾ ਗਿਆ ਕਿ ਉਹ ਆਪਣੇ ਅੰਦਰ ਵਿਗਿਆਨਕ ਸੋਚ ਪੈਦਾ ਕਰਕੇ ਪੜਚੋਲ ਅਤੇ ਸੁਧਾਰ ਦੀ ਰੁਚੀ ਪੈਦਾ ਕਰਨ। ਸੰਵਿਧਾਨ ਦੀ ਧਾਰਾ 13 (1) (3) ਵਿੱਚ ਇਹ ਵੀ ਦਰਜ ਕੀਤਾ ਗਿਆ ਹੈ ਕਿ ਸੰਵਿਧਾਨ ਲਾਗੂ ਹੋਣ ਤੋਂ ਪਹਿਲਾਂ ਜੋ ਵੀ ਕਾਨੂੰਨ, ਉਪ ਕਾਨੂੰਨ, ਨਿਯਮ, ਆਦੇਸ਼, ਆਰਡੀਨੈਂਸ, ਰੂੜੀ ਜਾਂ ਰੀਤੀ ਰਿਵਾਜ਼ ਸੰਵਿਧਾਨ ਦੇ ਵਿਰੁੱਧ ਹੋਵੇਗਾ ਤੇ ਉਹ ਗੈਰਕਾਨੂੰਨੀ ਹੋਵੇਗਾ। ਭਾਵ ਉਹ ਜ਼ੀਰੋ ਤੇ ਸੰਵਿਧਾਨ ਹੋਵੇਗਾ ਪ੍ਰੰਤੂ ਸੰਵਿਧਾਨ ਦੀਆਂ ਇਹਨਾਂ ਧਾਰਾਵਾਂ, ਹਦਾਇਤਾਂ ਤੇ ਨਿਰਦੇਸ਼ਾਂ ਦੀ ਜਿਸ ਬੇਕਦਰੀ ਨਾਲ ਇਹ ਰਾਜਨੀਤਿਕ ਲੋਕ ਉਲੰਘਣਾ ਕਰ ਰਹੇ ਹਨ ਉਸ ਨੇ ਸੰਵਿਧਾਨ ਨੂੰ ਮਜ਼ਾਕ ਬਣਾ ਕੇ ਰੱਖ ਦਿੱਤਾ ਹੈ। ਰਾਜਨੀਤਿਕ ਲੋਕ ਸੱਤਾਧਾਰੀ ਪਾਰਟੀ ਦੇ ਹੋਣ ਜਾਂ ਵਿਰੋਧੀ ਪਾਰਟੀ ਦੇ ਇਸ ਨਾਲ ਕੋਈ ਫਰਕ ਨਹੀਂ ਪੈਂਦਾ। ਜੇਕਰ ਫਰਕ ਪੈਂਦਾ ਹੈ ਤਾਂ ਉਹਨਾਂ ਨੂੰ ਸਵਾਰਥੀ ਨੀਤੀਆਂ ਦਾ ਪੈਂਦਾ ਹੈ। ਸੰਸਾਰ ਦੇ ਸਭ ਤੋਂ ਵੱਡੇ ਲਿਖਤੀ,ਵਧੀਆ ਤੇ ਆਜ਼ਾਦ ਭਾਰਤ ਦੇ ਧਰਮ ਨਿਰਪੱਖ ਸੰਵਿਧਾਨ ਦੀ ਉਲੰਘਣਾ ਸਭ ਤੋਂ ਪਹਿਲਾਂ ਦੇਸ਼ ਦੇ ਪਹਿਲੇ ਰਾਸ਼ਟਰਪਤੀ ਡਾ.ਰਾਜਿੰਦਰ ਪ੍ਰਸ਼ਾਦ ਨੇ ਬਨਾਰਸ ਵਿਖੇ ਇੱਕ ਸਮਾਰੋਹ ਵਿੱਚ ਉਸ ਸਮੇਂ ਕੀਤੀ ਜਦੋਂ ਉਹਨਾਂ ਨੇ 100 ਪ੍ਰੋਹਿਤਾਂ ਦੇ ਪੈਰ ਧੋ ਕੇ ਸ਼ਰੇਆਮ ਉਹਨਾਂ ਦੇ ਪੈਰਾਂ ਦਾ ਧੋਣ ਪੀਤਾ। ਫਿਰ ਸ਼੍ਰੀਮਤੀ ਇੰਦਰਾ ਗਾਂਧੀ ਨਾ ਪਾਬੰਧੀਸ਼ੁਦਾ ਵਿਸ਼ਵ ਹਿੰਦੂ ਪ੍ਰੀਸ਼ਦ ਵੱਲੋਂ ਉਸਾਰੇ ਭਾਰਤ ਮਾਤਾ ਮੰਦਰ ਦਾ ਉਦਘਾਟਨ ਕਰਕੇ,ਫਿਰ ਐੱਲ.ਕੇ.ਅਡਵਾਨੀ ਨੇ ਰਾਮ ਮੰਦਰ ਰੱਥ ਯਾਤਰਾ ਕਰਕੇ,ਫਿਰ ਉਸ ਸਮੇਂ ਦੇ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੇ ਰਾਮ ਮੰਦਰ ਦਾ ਸ਼ਿਲਾ ਨਿਆਸ ਰੱਖਣ ਦੀ ਆਗਿਆ ਦੇ ਕੇ,ਫਿਰ ਡਾ.ਸ਼ੰਕਰ ਦਿਆਲ ਸ਼ਰਮਾ ਨੇ ਰਾਸ਼ਟਰਪਤੀ ਬਣਨ ਉਪਰੰਤ ਆਪਣੇ ਸਟਾਫ ਸਮੇਤ ਤ੍ਰਿਪਤੀ ਮੰਦਰ ਵਿੱਚ ਮੱਥਾ ਟੇਕ ਕੇ ਸੰਵਿਧਾਨ ਦੀ ਉਲੰਘਣਾ ਕੀਤੀ। ਸਾਬਕਾ ਪ੍ਰਧਾਨ ਮੰਤਰੀ ਨਰਸਿਮਹਾ ਰਾਓ ਦੀ ਤਾਂ ਗੱਲ ਹੀ ਛੱਡੋ ਉਹ ਤਾਂ ਕੋਈ ਵੀ ਫੈਸਲਾ ਆਪਣੇ ਤਾਂਤਰਿਕ ਗੁਰੂ ਚੰਦਰਾਸਵਾਮੀ ਤੋਂ ਪੁੱਛੇ ਬਿਨਾਂ ਕਰਦੇ ਹੀ ਨਹੀਂ ਸਨ। ਪਾਰਲੀਮੈਂਟ ਇਜਲਾਸ ਦੀ ਤਰੀਕ ਰੱਖਣੀ ਹੋਵੇ ਜਾਂ ਉਹਨਾਂ ਕਿਧਰੇ ਬਾਹਰ ਜਾਣਾ ਹੋਵੇ ਸਭ ਜੋਤਸ਼ੀਆਂ ਤੋਂ ਪੁੱਛਦੇ ਸਨ। ਕੁਝ ਸਮਾਂ ਪਹਿਲਾਂ ਪੰਜਾਬ ਦੀ ਉੱਪ ਮੁੱਖ ਮੰਤਰੀ ਸ਼੍ਰੀਮਤੀ ਰਾਜਿੰਦਰ ਕੌਰ ਭੱਠਲ ਵੱਲੋਂ ਇੰਦਰ ਦੇਵਤਾ ਨੂੰ ਖ਼ੁਸ਼ ਕਰਨ ਲਈ ਗੁੱਡੀ ਫੂਕਣ ਦੀਆਂ ਤਸਵੀਰਾਂ ਅਖ਼ਬਾਰਾਂ ਵਿੱਚ ਛਪੀਆਂ ਸਨ। ਉਹ ਲੋਕਾਂ ਨੂੰ ਸੋਕੇ ਤੋਂ ਬਚਾਉਣ ਦਾ ਕੋਈ ਠੋਸ ਹੱਲ ਦੇਣ ਦੀ ਬਜਾਏ ਸਗੋਂ ਉਹਨਾਂ ਦੀਆਂ ਸਮੱਸਿਆਵਾਂ ਨੂੰ ਟਾਲਣ ਲਈ ਗੁੱਡੀਆਂ ਫੂਕ ਕੇ ਇੰਦਰ ਦੇਵਤਾ ਨੂੰ ਰਿਝਾਉਣ ਲੱਗ ਪਏ। ਇੱਥੇ ਹੀ ਬੱਸ ਨਹੀਂ ਯੂ.ਪੀ.ਬਿਹਾਰ ਦੇ ਕਈ ਪਿੰਡਾਂ ਵਿੱਚ ਤਾਂ ਔਰਤਾਂ ਨੂੰ ਨਿਰਵਸਤਰ ਕਰਕੇ ਉਹਨਾਂ ਤੋਂ ਹੱਲ ਚਲਵਾਏ ਗਏ। ਕਈ ਤਰ੍ਹਾਂ ਦੇ ਮੰਤਰਾਂ ਤੇ ਜਾਪ ਤੇ ਪਾਠ ਕਰਵਾਏ ਗਏ। ਮੌਲਵੀਆਂ ਤੋਂ ਦੁਆਵਾਂ ਕਰਵਾਈਆਂ ਗਈਆਂ। ਦਲੀਏ ਦਿੱਤੇ ਗਏ ਪਰ ਮੀਂਹ ਨਹੀਂ ਪਿਆ ਕਿਉਂਕਿ ਮਿੰਨਤਾਂ ਮਨੌਤਾਂ ਨਾਲ ਕਦੇ ਮੀਂਹ ਨਹੀਂ ਪੈਂਦੇ। ਭਾਰਤ ਵਿੱਚ ਪਾਣੀ ਦੀ ਥੁੜ ਹਮੇਸ਼ਾ ਹੀ ਰਹਿੰਦੀ ਹੈ ਜਦਕਿ ਸੱਚਾਈ ਇਹ ਹੈ ਕਿ ਕੁਦਰਤੀ ਬਾਰਿਸ਼ ਨਾਲ ਜਿਨਾਂ ਪਾਣੀ ਭਾਰਤ ਤੇ ਵਰ੍ਹਦਾ ਹੈ ਉਸ ਦਾ 10 ਪ੍ਰਤੀਸ਼ਤ ਵੀ ਅਸੀਂ ਇਸਤੇਮਾਲ ਨਹੀਂ ਕਰਦੇ। ਬਾਕੀ ਸਾਰਾ ਪਾਣੀ ਨਦੀਆਂ ਦੇ ਰਾਹੀਂ ਸਮੁੰਦਰ ਵਿੱਚ ਬੇਕਾਰ ਚਲਾ ਜਾਂਦਾ ਹੈ। ਹਰ ਸਾਲ ਪਾਣੀ,ਹੜ੍ਹਾਂ ਦੀ ਰੋਕਥਾਮ ਤੇ ਬਿਜਲੀ ਦੀ ਪੈਦਾਵਾਰ ਲਈ ਅਰਬਾਂ ਰੁਪਇਆ ਰੱਖਿਆ ਜਾਂਦਾ ਹੈ ਫਿਰ ਵੀ ਅੱਜ ਹਰ ਸ਼ਹਿਰ ਤੇ ਪਿੰਡ ਵਿੱਚ ਬਿਜਲੀ ਦਾ ਸੰਕਟ ਕਿਉਂ ਹੈ ? ਇਹ ਸਾਰਾ ਪੈਸਾ ਰਾਜਨੀਤੀਵਾਨਾਂ ਤੇ ਅਫ਼ਸਰਾਂ ਦੀਆਂ ਜੇਬਾਂ ਵਿੱਚ ਚਲਾ ਜਾਂਦਾ ਹੈ।

ਕੁਝ ਸਾਲ ਪਹਿਲਾਂ ਇੱਕ ਵੱਡੇ ਪੂੰਜੀਪਤੀ ਧੀਰੂ ਭਾਈ ਅੰਬਾਨੀ ਨੂੰ ਬਰੇਨ ਹੈਮਬ੍ਰੇਜ ਹੋ ਗਿਆ। ਉਹ ਮਹੀਨਾ ਭਰ ਬੇਹੋਸ਼ ਰਹੇ। ਦੇਸ਼ ਦੇ ਨੇਤਾਵਾਂ,ਪੰਡਿਤਾਂ ਤੇ ਮੌਲਵੀਆਂ ਨੇ ਧੀਰੂ ਭਾਈ ਨੂੰ ਵੇਖਣ ਲਈ ਵਹੀਰਾਂ ਘੱਤ ਲਈਆਂ। ਉਸ ਦੀ ਸਿਹਤ ਯਾਤਨਾਂ ਲਈ ਹਜ਼ਾਰਾਂ ਹੀ ਨਹੀਂ ਲੱਖਾਂ ਜੀਵਨ ਮੰਤਰਾਂ ਦਾ ਜਾਪ ਕੀਤਾ ਗਿਆ ਪਰ ਧੀਰੂ ਭਾਈ ਦੀ ਸਿਹਤ ਵਿੱਚ ਰੱਤੀ ਭਰ ਵੀ ਫਰਕ ਨਾ ਪਿਆ। ਜੇਕਰ ਨੇਤਾ ਲੋਕ ਹੀ ਇਸ ਤਰ੍ਹਾਂ ਦੇ ਵਹਿਮ ਭਰਮ ਸਮਾਜ ਵਿੱਚ ਪ੍ਰਚਾਰਨਗੇ ਤਾਂ ਜਨ ਸਧਾਰਨ ਦਾ ਕੀ ਹਾਲ ਹੋਵੇਗਾ? ਸਿਆਸਤਦਾਨਾਂ ਦੀਆਂ ਅਜਿਹੀਆਂ ਸਰਗਰਮੀਆਂ ਸਿਰਫ਼ ਲੋਕਾਂ ਨੂੰ ਉਲਝਨਾਂ ਵਿੱਚ ਪਾਉਣ ਲਈ ਹੀ ਹਨ ਤਾਂ ਜੋ ਉਹ ਕਦੇ ਵੀ ਸੁਚੇਤ ਹੋ ਕੇ ਸਹੀ ਸੋਚ ਨਾ ਅਪਣਾ ਸਕਣ।

...ਬਾਕੀ ਸਫਾ 28 'ਤੇ



# ਬਜਰੰਗ ਦਲ ਅਤੇ ਨਾਦੇੜ ਦਾ ਬੰਬ ਕਾਂਡ

ਸੁਭਾਸ਼ ਗਾਤਾਡੇ

ਭਾਜਪਾ ਦੇ ਸਾਬਕਾ ਪ੍ਰਧਾਨ ਲਾਲ ਕ੍ਰਿਸ਼ਨ ਅਡਵਾਨੀ ਦੀ ਭਾਰਤ ਸੁਰੱਖਿਆ ਯਾਤਰਾ ਨੇ ਜਦੋਂ ਮਹਾਂਰਾਸ਼ਟਰ ਵਿੱਚ ਪ੍ਰਵੇਸ਼ ਕੀਤਾ, ਤਾਂ ਮੌਕਾ ਮੇਲ ਵਸ ਉਸੇ ਦਿਨ ਮਹਾਰਾਸ਼ਟਰ ਦੇ ਨਾਦੇੜ ਜਿਲ੍ਹੇ ਦੀ ਪੁਲਿਸ ਨੇ ਇੱਕ ਅਜੀਬ ਖੁਲਾਸਾ ਕੀਤਾ ਕਿ ਨਾਦੇੜ ਵਿੱਚ ਕਿਸੇ ਵਰਕਰ ਦੇ ਘਰ ਬੰਬ ਬਣਾਉਂਦੇ ਹੋਏ ਅਚਾਨਕ ਹੋਏ ਵਿਸਫੋਟ ਵਿੱਚ ਬਜਰੰਗ ਦਲ ਦੇ ਦੋ ਵਰਕਰ ਮਾਰੇ ਗਏ ਅਤੇ ਤਿੰਨ ਜਖ਼ਮੀ ਹੋ ਗਏ (ਮਿਡ ਡੇ –9 ਅਪ੍ਰੈਲ 2006 ਅਤੇ ਦਾ ਟੈਲੀਗ੍ਰਾਫ – 10 ਅਪ੍ਰੈਲ 2006) ਨਾਦੇੜ ਵਿਚ ਜਖ਼ਮੀ ਇਹਨਾਂ ਤਿੰਨਾਂ ਵਰਕਰਾਂ ਤੇ ਅਜੇ ਤੀਕ ਕਿਸੇ ਭੀ ਧਾਰਾ ਅਧੀਨ ਮੁਕੱਦਮਾ ਨਹੀਂ ਚਲਾਇਆ ਗਿਆ। ਅਡਵਾਨੀ ਦੇ ਗ੍ਰਹਿ ਮੰਤਰੀ ਕਾਲ ਸਮੇਂ ਬਣਾਏ ਗਏ ਕਾਨੂੰਨ ਪੋਟਾ ਦੀ ਧਾਰਾ ਤਿੰਨ ਸਾਫ ਕਹਿੰਦੀ ਸੀ, 'ਜੇ ਕੋਈ ਲੋਕਾਂ ਵਿੱਚ ਆਤੰਕ ਫੈਲਾਉਣ ਦੇ ਉਦੇਸ਼ ਨਾਲ ਅਜਿਹਾ ਕੋਈ ਕੰਮ ਕਰਦਾ ਹੈ ਜਿਸ ਵਿੱਚ ਵਿਸਫੋਟਕ ਪਦਾਰਥ, ਬੰਦੂਕ ਜਾਂ ਹੋਰ ਕਿਸੇ ਖ਼ਤਰਨਾਕ ਹਥਿਆਰ ਦੀ ਵਰਤੋਂ ਹੁੰਦੀ ਹੈ ਜਾਂ ਹੋਰ ਭੀ ਕਿਸੇ ਤਰੀਕੇ ਨਾਲ, ਜਿਸਦੇ ਤਹਿਤ ਕਿਸੇ ਵਿਅਕਤੀ ਦੀ ਜਾਨ ਜਾਂਦੀ ਹੈ ਜਾਂ ਉਹ ਜ਼ਖ਼ਮੀ ਹੁੰਦਾ ਹੈ ਜਾਂ ਸੰਪਤੀ ਦਾ ਨੁਕਸਾਨ ਹੁੰਦਾ ਹੈ... ਉਹ ਅੱਤਵਾਦੀ ਕਾਰਾ ਕਹਾਉਂਦਾ ਹੈ।' ਅਜਿਹਾ ਕਾਨੂੰਨ ਬਨਾਉਣ ਅਤੇ ਇਸ ਦੀ ਲੋਕ ਆਗੂਆਂ ਤੇ ਗਲਤ ਵਰਤੋਂ ਕਰਨ ਵਾਲਾ ਅਡਵਾਨੀ ਹੁਣ ਚੁੱਪ ਕਿਉਂ ਹੈ ?

ਸਾਲ 1999 ਵਿੱਚ ਜਦੋਂ ਗ੍ਰਾਹਮ ਸਟੇਂਸ ਅਤੇ ਉਸ ਦੇ ਦੋ ਛੋਟੇ ਬੱਚਿਆਂ ਨੂੰ ਜਿਉਂਦੇ ਜਲਾ ਦੇਣ ਦੀ ਘਟਨਾ ਵਿੱਚ ਸ਼ਾਮਲ ਹੋਣ ਦੇ ਦੋਸ਼ ਬਜਰੰਗ ਦਲ 'ਤੇ ਲੱਗੇ ਸਨ ਤਾਂ ਅਡਵਾਨੀ ਨੇ ਕਿੰਨ੍ਹੀਂ ਹੁਸ਼ੀਆਰੀ ਨਾਲ ਉਹਨਾਂ ਦਾ ਬਚਾਅ ਕੀਤਾ ਸੀ ਅਤੇ ਉਹਨਾਂ ਨੂੰ 'ਚੰਗੇ ਆਚਰਣ ਦਾ ਪ੍ਰਮਾਣ ਪੱਤਰ' ਦਿੱਤਾ ਸੀ। ਪੱਤਰਕਾਰਾਂ ਨਾਲ ਗੱਲ ਕਰਦੇ ਹੋਏ ਉਸਨੇ ਕਿਹਾ ਸੀ, "ਮੈਂ ਉਹਨਾਂ ਲੋਕਾਂ ਨੂੰ ਜਾਣਦਾ ਹਾਂ। ਉਹ ਅਜਿਹਾ ਕੰਮ ਨਹੀਂ ਕਰ ਸਕਦੇ।"

ਦੇਸ਼ ਦੇ ਗ੍ਰਹਿ ਮੰਤਰੀ ਤੋਂ ਚੰਗੇ ਆਚਰਣ ਦਾ ਪ੍ਰਮਾਣ ਪੱਤਰ ਪ੍ਰਾਪਤ ਕਰ ਚੁੱਕੇ ਬਜਰੰਗ ਦਲ ਦੇ ਇਹ ਮੈਂਬਰ ਇਸ ਘਟਨਾ ਤੋਂ ਤਿੰਨ ਸਾਲ ਬਾਅਦ ਉਸੇ ਉੜੀਸਾ ਵਿੱਚ ਇੱਕ ਹੋਰ ਵੱਡੇ ਕਾਂਡ ਵਿੱਚ ਵਿਵਾਦਾਂ ਦੇ ਘੇਰੇ ਵਿੱਚ ਆ ਗਏ। ਵਿਸ਼ਵ ਹਿੰਦੂ ਪ੍ਰੀਸ਼ਦ ਅਤੇ ਦੁਰਗਾ ਵਾਹਿਨੀ ਵਰਗੇ ਸੰਗਠਨਾਂ ਦੇ ਮੈਂਬਰਾਂ ਨਾਲ ਮਿਲਕੇ ਇਹਨਾਂ ਨੇ ਉੜੀਸਾ ਵਿਧਾਨ ਸਭਾ 'ਤੇ ਹਮਲਾ ਕੀਤਾ। ਇਹਨਾਂ ਸੰਗਠਨਾਂ ਦੇ ਮੈਂਬਰ ਵਿਧਾਨ ਸਭਾ ਦੇ ਬਾਹਰ ਧਰਨੇ ਤੇ ਬੈਠੇ ਸਨ। ਉਹਨਾਂ ਦੀ ਮੰਗ ਸੀ ਕਿ ਅਯੁੱਧਿਆ ਵਿੱਚ ਰਾਮ ਮੰਦਰ ਬਨਾਉਣ ਲਈ ਜ਼ਮੀਨ ਰਾਮ-ਜਨਮ ਭੂਮੀ ਨਿਆਸ ਨੂੰ ਸੌਂਪੀ ਜਾਵੇ। ਜਿਉਂ ਹੀ ਸਦਨ ਭੋਜਨ ਲਈ ਉਠਿਆ, ਪੰਜ ਸੌ ਤੋਂ ਜ਼ਿਆਦਾ ਗਿਣਤੀ ਵਿੱਚ ਤ੍ਰਿਸ਼ੂਲਾਂ, ਲਾਠੀਆਂ ਨਾਲ ਲੈਸ ਇਹਨਾਂ ਲੋਕਾਂ ਨੇ ਵਿਧਾਨ ਸਭਾ ਭਵਨ 'ਤੇ ਹਮਲਾ ਬੋਲ ਦਿੱਤਾ। ਇਸ ਹਮਲੇ ਵਿੱਚ ਉਹਨਾਂ ਨੇ ਕਾਫੀ ਤੋੜਫੋੜ ਕੀਤੀ ਅਤੇ ਕਈਆਂ ਨਾਲ ਬਦਸਲੂਕੀ ਕੀਤੀ (ਦਾ ਹਿੰਦੂ, ਮਾਰਚ 17, 2002)।

1986 ਵਿੱਚ ਆਪਣੇ ਗਠਨ ਤੋਂ ਹੀ ਬਜਰੰਗ ਦਲ ਦਾ ਵਿਵਾਦਾਂ ਨਾਲ ਲੰਬਾ ਰਿਸ਼ਤਾ ਰਿਹਾ ਹੈ। ਅਜੇ ਦੋ ਸਾਲ ਪਹਿਲਾਂ ਦੀ ਹੀ ਗੱਲ ਹੈ ਕਿ ਜਦੋਂ ਬਜਰੰਗ ਦਲ ਅਤੇ ਇਸਦੇ 'ਪਿਤਰ' ਸੰਗਠਨ ਵਿਸ਼ਵ ਹਿੰਦੂ ਪਰੀਸ਼ਦ ਨੇ ਪ੍ਰਤਾਪਗੜ੍ਹ ਕਿਲਾ ਵਿਖੇ ਸਥਿਤ ਅਫਜਲ ਖਾਨ ਦੀ ਕਬਰ ਨੂੰ ਢਾਹੁਣ ਦਾ ਐਲਾਨ ਕੀਤਾ ਸੀ, (ਪੀ. ਟੀ. ਆਈ. ਸਤੰਬਰ 5, 2004)। ਇਹ ਵੱਖਰੀ ਗੱਲ ਹੈ ਕਿ ਉਹ ਅਜਿਹਾ ਨਾ ਕਰ ਸਕੇ।

ਸ਼ਾਇਦ ਲੋਕਾਂ ਨੂੰ ਢਾਈ ਸਾਲ ਪਹਿਲਾਂ ਉੱਤਰ ਭਾਰਤ ਦੇ ਸਾਰੇ ਅਖ਼ਬਾਰਾਂ ਵਿੱਚ ਛਪੀ ਇਹ ਖਬਰ ਯਾਦ ਹੋਵੇਗੀ, 'ਬਜਰੰਗ ਦਲ ਨੇ ਇੱਕ ਪਿੰਡ ਨੂੰ ਮੁਸਲਮਾਨਾਂ ਤੋਂ ਮੁਕਤ ਕੀਤਾ' (ਇੰਡੀਅਨ ਐਕਸਪ੍ਰੈਸ 29 ਸਤੰਬਰ, 2003)। ਇਸ ਘਟਨਾ ਦਾ ਵਿਸਥਾਰ ਨਾਲ ਵਰਨਣ ਇਸ ਤਰ੍ਹਾਂ ਕੀਤਾ ਗਿਆ ਸੀ, 'ਅਕਲੇਰਾ (ਰਾਜਸਥਾਨ), ਇਕ ਚਮਕਦਾ ਕੇਸਰੀ ਝੰਡਾ ਇਸ ਆਦਰਸ਼ ਹਿੰਦੂ ਪਿੰਡ ਵਿੱਚ ਆਪ ਦਾ ਸਵਾਗਤ ਕਰਦਾ ਹੈ। ਹਰਿਆਲੀ ਨਾਲ ਘਿਰੇ ਮਿਛਰੋਲੀ ਪਿੰਡ ਨੇ ਇਸੇ ਮਹੀਨੇ ਇਹ ਨਾਮ ਧਾਰਨ ਕੀਤਾ। ਬੀਤੇ ਦਸ ਦਿਨਾਂ ਵਿੱਚ ਇੱਥੇ ਬਜਰੰਗ ਦਲ ਦੇ ਹਥਿਆਰਬੰਦ ਵਰਕਰਾਂ ਨੇ ਕਹਿਰ ਵਰਸਾਇਆ। ਉਹਨਾਂ ਨੇ 25 ਮੁਸਲਮਾਨ ਪਰਿਵਾਰਾਂ ਨੂੰ ਉਹਨਾਂ ਦੇ ਘਰਾਂ ਵਿੱਚੋਂ ਖਦੇੜਿਆ। ਉਹਨਾਂ ਦੇ ਘਰਾਂ ਵਿੱਚ ਲੁੱਟਮਾਰ ਕੀਤੀ ਅਤੇ ਉਹਨਾਂ ਨੂੰ ਅੱਗ ਦੇ ਹਵਾਲੇ ਕੀਤਾ।'

ਬਜਰੰਗ ਦਲ ਅਤੇ ਉਸ ਦੇ ਹੋਰ ਸਹਿਯੋਗੀ ਸੰਗਠਨ ਆਪਣੇ ਵਰਕਰਾਂ ਨੂੰ ਹਥਿਆਰਾਂ ਦੀ ਟ੍ਰੇਨਿੰਗ ਦੇਣ ਲਈ ਸ਼ਿਵਰ (ਸਿਖਲਾਈ ਕੈਂਪ) ਭੀ ਚਲਾਉਂਦੇ ਰਹਿੰਦੇ ਹਨ। ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚੋਂ ਇਸ ਬਾਰੇ ਖ਼ਬਰਾਂ ਆਉਂਦੀਆਂ ਰਹਿੰਦੀਆਂ ਹਨ। ਉਹ 'ਤ੍ਰਿਸ਼ੂਲ ਦੀਕਸ਼ਾ' ਵਰਗੇ ਸਮਾਰੋਹ ਰਚਾਉਂਦੇ ਹਨ ਜਿਸ ਵਿਚ ਧਾਰਮਿਕ ਸਮਾਰੋਹਾਂ ਦੇ ਨਾਮ ਹੇਠ ਵਰਕਰਾਂ ਨੂੰ ਤੇਜ਼ ਧਾਰ ਵਾਲੇ ਨੁਕੀਲੇ ਹਥਿਆਰ ਵੰਡੇ ਜਾਂਦੇ ਹਨ। ਪੀਪਲਜ਼ ਯੂਨੀਅਨ ਫਾਰ ਸਿਵਿਲ ਲਿਬਰਟੀਜ ਨੇ 2003 ਦੀ ਆਪਣੀ ਇੱਕ ਰਿਪੋਰਟ ਵਿਚ ਇਹ ਗੱਲ ਕਹੀ ਸੀ ਕਿ, 'ਤ੍ਰਿਸ਼ੂਲ ਦੀਕਸ਼ਾ ਪ੍ਰੋਗਰਾਮਾਂ ਅਤੇ ਅਜਿਹੇ ਇਲਾਕਿਆਂ ਜਿੱਥੇ ਫਿਰਕੂ ਤਣਾਅ ਨੇ ਹਿੰਸਕ ਰੂਪ ਅਖਤਿਆਰ ਕੀਤਾ ਹੈ, ਦੋਹਾਂ ਵਿੱਚ ਡੂੰਘਾ ਰਿਸ਼ਤਾ ਵਿਖਾਈ ਦਿੰਦਾ ਹੈ।'

ਜੇ ਅਸੀਂ ਬਜਰੰਗ ਦਲ ਦੇ ਇਤਿਹਾਸ 'ਤੇ ਨਜ਼ਰ ਪਤਾ ਲੱਗੇਗਾ ਕਿ ਅਕਤੂਬਰ 1984 ਵਿੱਚ ਉਸਦੀ ਸਥਾਪਨਾ ਵਿਸ਼ਵ ਹਿੰਦੂ ਪਰੀਸ਼ਦ ਦੀ ਅਗਵਾਈ ਹੇਠ ਹੋਈ ਸੀ। ਇਹ ਉਹ ਦੌਰ ਸੀ ਜਦੋਂ ਵਿਸ਼ਵ ਹਿੰਦੂ ਪਰੀਸ਼ਦ ਵੱਲੋਂ ਰਾਮ-ਜਨਮ ਭੂਮੀ ਅੰਦੋਲਨ ਨੂੰ ਤੇਜ ਕਰਨ ਲਈ ਰਾਮ-ਜਾਨਕੀ ਰਥ-ਯਾਤਰਾ ਦਾ ਆਯੋਜਨ ਕੀਤਾ ਜਾ ਰਿਹਾ ਸੀ। ਇਸ ਯਾਤਰਾ ਨੂੰ ਸੁਰੱਖਿਆ ਪ੍ਰਦਾਨ ਕਰਨ ਲਈ ਹਿੰਦੂ ਨੌਜਵਾਨਾਂ ਨੂੰ ਬਜਰੰਗ ਦਲ ਦੇ ਨਾਮ ਹੇਠ ਸੰਗਠਿਤ ਕੀਤਾ ਗਿਆ ਸੀ।

ਪਿਛਲੇ ਦਿਨੀਂ ਪੀਪਲਜ਼ ਯੂਨੀਅਨ ਫਾਰ ਸਿਵਲ ਲਿਬਰਟੀਜ਼ ਨਾਗਪੁਰ ਅਤੇ ਧਰਮ ਨਿਰਪੱਖ ਨਾਗਰਿਕ ਮੰਚ ਨਾਗਪੁਰ

ਵੱਲੋਂ ਸਾਂਝੇ ਤੌਰ ਤੇ ਨਾਦੇੜ ਬੰਬ ਕਾਂਡ ਸੰਬੰਧੀ ਇੱਕ ਰਿਪੋਰਟ ਜਾਰੀ ਕੀਤੀ ਗਈ। ਇਹ ਰਿਪੋਰਟ ਬਜਰੰਗ ਦਲ ਦੇ ਸੂਬਾ ਪ੍ਰਧਾਨ ਦੇ ਉਹਨਾਂ ਵਾਅਦਿਆਂ ਨੂੰ ਰੱਦ ਕਰਦੀ ਹੈ ਕਿ ਵਿਸਫੋਟ ਉੱਥੋਂ ਰੱਖੇ ਗਏ ਪਟਾਕਿਆਂ ਕਾਰਣ ਹੋਇਆ। ਰਿਪੋਰਟ ਦੇ ਅਨੁਸਾਰ 'ਜੇ ਪਟਾਕਿਆਂ ਨੂੰ ਅੱਗ ਲੱਗਦੀ ਹੈ ਤਾਂ ਫਿਸਫੋਟਾਂ-ਆਵਾਜ਼ਾਂ ਦਾ ਇੱਕ ਸਿਲਸਿਲਾ ਸੁਣਾਈ ਦਿੰਦਾ ਹੈ, ਨਾ ਕਿ ਕੋਈ ਸ਼ਕਤੀਸ਼ਾਲੀ ਵਿਸਫੋਟ ਹੁੰਦਾ ਹੈ। ਦੂਸਰੇ ਪਟਾਕੇ ਜਲਨ ਦੀ ਸੂਰਤ ਵਿੱਚ ਮਕਾਨ ਵਿੱਚ ਭੀ ਅੱਗ ਲੱਗਦੀ ਹੈ।' ਅਜਿਹੀ ਗੱਲ ਇੱਥੇ ਵਿਖਾਈ ਨਹੀਂ ਦਿੰਦੀ। 7 ਅਪ੍ਰੈਲ ਨੂੰ ਜਾਰੀ ਪੋਸਟ-ਮਾਰਟਮ ਰਿਪੋਰਟ 'ਪਟਾਕਿਆਂ' ਵਾਲੀ ਗੱਲ ਨੂੰ ਪੂਰੀ ਤਰ੍ਹਾਂ ਰੱਦ ਕਰਦੀ ਹੈ ਕਿਉਂਕਿ ਉਸਤੇ ਮੁਤਾਬਕ 'ਮ੍ਰਿਤਕ ਦੇ ਸ਼ਰੀਰਾਂ ਵਿੱਚੋਂ ਬੰਬ ਦੇ ਟੁਕੜੇ ਭੀ ਕੱਢੇ ਗਏ ਹਨ।' ਰਿਪੋਰਟ ਇਸ ਗੱਲ ਨੂੰ ਭੀ ਜੋੜਦੀ ਹੈ ਕਿ ਨਾਦੇੜ ਦੇ ਪੁਲਿਸ ਡਾਇਰੈਕਟਰ, ਆਈ. ਜੀ. ਨੇ ਇਸ ਗੱਲ ਦੀ ਪੁਸ਼ਟੀ ਕੀਤੀ ਹੈ ਕਿ ਮੌਕਾ ਵਾਰਦਾਤ ਤੋਂ ਜਿੰਦਾ ਪਾਇਪ ਬੰਬ ਬਰਾਮਦ ਹੋਏ ਹਨ ਅਤੇ ਸਾਰੇ ਦੋਸ਼ੀ ਬਜਰੰਗ ਦਲ ਨਾਲ ਸੰਬੰਧਿਤ ਸਨ ਅਤੇ ਉਪਰੋਕਤ ਘਰ ਬੰਬ ਬਨਾਉਣ ਦਾ ਕਾਰਖਾਨਾ ਸੀ। ਬਰਾਮਦ ਕੀਤਾ ਗਿਆ ਜ਼ਿੰਦਾ ਬੰਬ ਆਈ. ਈ. ਡੀ. ਵਰਗਾ ਸੀ ਜਿਸ ਨੂੰ ਰਿਮੋਟ ਕੰਟਰੋਲ ਨਾਲ ਸੰਚਾਲਿਤ ਕੀਤਾ ਜਾ ਸਕਦਾ ਸੀ।

ਇਹ ਤਾਂ ਸਪਸ਼ਟ ਹੈ ਕਿ ਇਹ ਕੋਈ ਪਹਿਲਾ ਮੌਕਾ ਨਹੀਂ ਜਦੋਂ ਹਿੰਦੂਤਵਵਾਦੀ ਸੰਗਠਨਾਂ ਦੇ ਕਰਿੰਦੇ ਦੰਗਾ ਕਰਨ ਦੀ ਨੀਤ ਨਾਲ ਅਪਰਾਧਿਕ ਕਾਰਵਾਈਆਂ ਨੂੰ ਅੰਜ਼ਾਮ ਦਿੰਦੇ ਫੜੇ ਗਏ ਹਨ। ਪਿਛਲੇ ਸਾਲ ਦੀ ਗੱਲ ਹੈ, ਭੀਲਵਾੜਾ (ਰਾਜਸਥਾਨ) ਦੀ ਕਰੇਡਾ ਤਹਿਸੀਲ ਦੇ ਪੰਜ ਮੰਦਰਾਂ ਵਿਚ 786 ਲਿਖੀਆਂ ਹੋਈਆਂ ਹਰੀਆਂ ਝੰਡੀਆਂ ਅਤੇ ਪਸ਼ੂਆਂ ਦੀਆਂ ਹੱਡੀਆਂ ਮਿਲੀਆਂ। ਲਗਾਤਾਰ ਤਿੰਨ ਦਿਨ ਕਰੇਡਾ ਬੰਦ ਰਿਹਾ। ਸੰਘ ਫਿਰਕਾਪ੍ਰਸਤ ਸੰਗਠਨਾਂ ਨੇ ਕਰੇਡਾ ਦੇ ਸੂਫੀ ਦਰਵੇਸ਼ ਸੈਲਾਨੀ ਸਰਕਾਰ ਨੂੰ ਇਸਦਾ ਦੋਸ਼ੀ ਠਹਿਰਾਉਂਦੇ ਹੋਏ, ਉਸ ਖਿਲਾਫ ਕਾਰਵਾਈ ਦੀ ਮੰਗ ਕੀਤੀ। ਪੁਲਿਸ ਨੇ ਦਬਾਅ ਹੇਠ ਆ ਕੇ ਜਾਂਚ ਕੀਤੀ। ਪਰ ਕੁੱਝ ਨਾ ਮਿਲਿਆ। ਬਾਅਦ ਵਿੱਚ ਇਸ ਘਟਨਾ ਦਾ ਮੁੱਖ ਦੋਸ਼ੀ ਹਿੰਦੂਤਵਵਾਦੀ ਸੰਗਠਨ ਦਾ ਇੱਕ ਨੇਤਾ ਨਿਕਲਿਆ ਜਿਸ ਨੇ ਆਪਣੇ ਮੁਸਲਿਮ ਮਿੱਤਰ ਨਾਲ ਮਿਲਕੇ ਇਹ ਸਾਜਿਸ਼ ਰਚੀ ਸੀ।

ਬੀਤੇ ਡੇਢ ਦਹਾਕੇ ਵਿੱਚ ਵਾਪਰੀਆਂ ਬਾਬਰੀ ਮਸਜਿਦ ਡੇਗਣ ਜਾਂ ਗੁਜਰਾਤ ਦੰਗਿਆਂ ਵਰਗੀਆਂ ਭਿਆਨਕ ਘਟਨਾਵਾਂ ਇਸ ਗੱਲ ਦਾ ਸਪਸ਼ਟ ਪ੍ਰਮਾਣ ਹਨ ਕਿ ਹਿੰਦੂਤਵ ਦੀ ਰਾਜਨੀਤੀ ਅਤੇ ਇਸਦੇ ਸਹਿਯੋਗੀ ਸੰਗਠਨਾਂ ਦਾ ਤਾਣਾ ਬਾਣਾ ਭਾਰਤੀ ਉਪ-ਮਹਾਦੀਪ ਵਿਚ ਅਮਨ ਅਤੇ ਇਨਸਾਫ ਕਾਇਮ ਕਰਨ ਦੇ ਰਸਤੇ ਵਿੱਚ ਸਭ ਤੋਂ ਵੱਡੇ ਖ਼ਤਰੇ ਦੇ ਰੂਪ ਵਿੱਚ ਮੌਜੂਦ ਹੈ।

**ਅਨੁਵਾਦਕ : ਬਲਬੀਰ ਲੌਂਗੋਵਾਲ**



ਸਫ਼ਾ 26 ਦੀ ਬਾਕੀ

...ਦੁਨੀਆਂ ਵਿਕਾਸ ਦੀਆਂ ਗੱਲਾਂ ਕਰ ਰਹੀ ਹੈ ਪਰ ਅਸੀਂ ਵਿਨਾਸ਼ ਦੇ ਰਾਹ ਤੁਰੇ ਹੋਏ ਹਾਂ। ਇੱਕ ਸਾਬਕਾ ਕੇਂਦਰੀ ਮੰਤਰੀ ਮੁਰਲੀ ਮਨੋਹਰ ਜੋਸ਼ੀ ਨੇ ਤਾਂ ਜੋਤਿਸ਼ ਨੂੰ ਕਈ ਯੂਨੀਵਰਸਿਟੀਆਂ ਵਿੱਚ ਇੱਕ ਵਿਸ਼ੇ ਵਜੋਂ ਪੜ੍ਹਾਉਣ ਦਾ ਕੰਮ ਵੀ ਸ਼ੁਰੂ ਕਰਵਾ ਦਿੱਤਾ ਸੀ। ਹੁਣ ਭੂਤਾਂ ਪ੍ਰੇਤਾਂ,ਰਾਹੂ-ਕੇਤੂਆਂ,ਟੂਣਿਆਂ,ਤਵੀਤਾਂ,ਧਾਗਿਆਂ,ਨਗਾਂ ਤੇ ਅਜਿਹੇ ਹੋਰ ਵਿਸ਼ਿਆਂ ਦੀ ਨਿਯਮਿਤ ਪੜ੍ਹਾਈ ਕਰਵਾਈ ਜਾਇਆ ਕਰੇਗੀ। ਭਾਜਪਾ ਦੀ ਅਗਵਾਈ ਵਾਲੇ ਪਿਛਲੇ ਰਾਜ ਕਾਲ ਵਿੱਚ ਪੰਚਗਵ ਸੰਮੇਲਨ ਕੀਤੇ ਗਏ। ਜਿਸ ਵਿੱਚ ਲੋਕਾਂ ਨੂੰ ਇਹ ਦੱਸਿਆ ਗਿਆ ਕਿ ਪੰਚਗਵ (ਗਾਂ ਦਾ ਗੋਹਾ,ਪੇਸ਼ਾਬ,ਦਹੀਂ,ਘਿਉ) ਫਾਰਮੂਲਾ ਕੀ ਹੈ। ਗਊ ਮਾਤਾ ਦੇ ਗੋਬਰ ਤੇ ਪਿਸ਼ਾਬ ਦਾ ਇਸਤੇਮਾਲ ਕਿਵੇਂ ਕਰਨਾ ਤੇ ਕਿਸ ਤਕਨੀਕ ਨਾਲ ਕਰਨਾ ਹੈ। ਲਗਦਾ ਹੈ ਹੁਣ ਫਿਜ਼ਿਕਸ ਤੇ ਕੈਮਿਸਟਰੀ ਦੀਆਂ ਡਿਗਰੀਆਂ ਵੀ ਹਲਦੀ ਚਾਵਲ ਲਗਾ ਕੇ ਮੌਲੀ ਵਿੱਚ ਲਪੇਟ ਕੇ ਮਿਲਿਆ ਕਰਨਗੀਆਂ। ਕਿੰਨੀ ਹਾਸੋਹੀਣੀ ਗੱਲ ਹੈ ਕਿ ਉਦਘਾਟਨ ਕਿਸੇ ਕੰਪਿਊਟਰ ਕੰਪਨੀ ਦਾ ਹੋ ਰਿਹਾ ਹੁੰਦਾ ਹੈ ਤੇ ਤੋੜਿਆ ਨਾਰੀਅਲ ਜਾਂਦਾ ਹੈ। ਕਿਵੇਂ ਜਨਤਾ ਨੂੰ ਵਰਗਲਾਇਆ ਜਾ ਰਿਹਾ ਹੈ। ਘੋਰ ਅੰਧਵਿਸ਼ਵਾਸ ਵਿੱਚ। ਵਿਗਿਆਨ ਦੇ ਇਸ ਯੁਗ ਵਿੱਚ ਸਾਡੇ ਸਮਾਜ ਨੂੰ ਕਿਸ ਦਲਦਲ ਵਿੱਚ ਲੈ ਕੇ ਜਾਣਾ ਚਾਹੁੰਦੇ ਹਨ ਆਖ਼ਰ ਇਹ ਰਾਜਨੀਤਿਕ ਲੋਕ? ਇਹ ਸਭ ਕੁਝ ਸਮਾਜ ਨੂੰ ਨਕਾਰਾ,ਨਲਾਇਕ ਤੇ ਅਕੁਸ਼ਲ ਬਣਾਉਣ ਦੀ ਗਿਣੀ-ਮਿਥੀ ਸਾਜਿਸ਼ ਅਧੀਨ ਹੋ ਰਿਹਾ ਹੈ ਤਾਂ ਜੋ ਜਨ ਸਧਾਰਨ ਅੰਧਵਿਸ਼ਵਾਸ ਦੇ ਭੰਬਲ ਭੂਸਿਆਂ ਵਿੱਚ ਉਲਝਿਆ ਰਹੇ ਅਤੇ ਰਾਜ ਭਾਗ ਤੇ ਜੀਵਨ ਦਾ ਹਰ ਆਨੰਦ ਕੁਝ ਗਿਣੇ ਚੁਣੇ ਅਫ਼ਸਰ ਤੇ ਰਾਜਨੀਤਿਕ ਲੋਕ ਮਾਣਦੇ ਰਹਿਣ।

ਸਫ਼ਾ 11 ਦੀ ਬਾਕੀ

...ਕਾਰਜਾਂ ਦੀ ਸੀ। ਜਾਰਜ ਸਮੂਟ ਦੀ ਮੁੱਖ ਜ਼ਿੰਮੇਵਾਰੀ, ਵਿਕੀਰਨ ਦੇ ਤਾਪਮਾਨ ਵਿੱਚ ਮਾਮੂਲੀ ਤਬਦੀਲੀਆਂ ਦੇ ਮਾਪ ਕਾਰਜਾਂ ਦੀ ਸੀ।

ਕੋਬ ਉਪਗ੍ਰਹਿ ਦੀ ਮਦਦ ਨਾਲ ਕੀਤੇ ਖੋਜ ਤੇ ਮਾਪ ਕਾਰਜਾਂ ਨੇ ਬ੍ਰਹਿਮੰਡ-ਵਿਗਿਆਨ ਤੇ ਕਣ-ਭੌਤਿਕ ਵਿਗਿਆਨ ਦੇ ਖੇਤਰਾਂ ਵਿੱਚ ਕਈ ਨਵੀਆਂ ਲੀਹਾਂ ਪਾਈਆਂ ਹਨ। ਇਨ੍ਹਾਂ ਖੋਜ ਕਾਰਜਾਂ ਤੋਂ ਬ੍ਰਹਿਮੰਡ ਵਿੱਚ ਮੌਜੂਦ 'ਡਾਰਕ ਮੈਟਰ' (ਕਾਲਾ ਪਦਾਰਥ) ਦੀ ਬਣਤਰ, ਬ੍ਰਹਿਮੰਡ ਦਾ ਮੂਲ ਸਰੂਪ, ਬ੍ਰਹਿਮੰਡ ਦਾ ਰੇਖਾ ਗਣਿਤ, ਦ੍ਰਿਸ਼ਮਾਨ ਪਦਾਰਥ, ਕਾਲਾ ਪਾਦਰਥ ਅਤੇ ਕਾਲੀ-ਊਰਜਾ ਦੀਆਂ ਘਣਤਾਵਾਂ ਵਿੱਚ ਪਰਸਪਰ ਸਬੰਧਾਂ ਦੀ ਜਾਣਕਾਰੀ ਪ੍ਰਾਪਤ ਹੋਣ ਦਾ ਯਕੀਨ ਹੈ।

*ਡਾ. ਡੀ.ਪੀ. ਸਿੰਘ*

ਨਯਾ ਨੰਗਲ (ਰੋਪੜ)

ਵਿਗਿਆਨ ਕਲਾ ਤੇ ਸਾਹਿਤ ਵੀ ਇਤਿਹਾਸ ਅਮਲ ਵਿੱਚ ਹਿੱਸਾ ਪਾਉਂਦੇ ਹਨ ਅਤੇ ਲਗਾਤਾਰ ਚਗਦੇ ਆਰਥਿਕ ਤੇ ਰਾਜਨੀਤਿਕ ਘੋਲਾਂ ਵਿੱਚ ਯੋਗਦਾਨ ਦਿੰਦੇ ਹਨ। ਇਤਿਹਾਸ ਕੁਝ ਇਸ ਤਰ੍ਹਾਂ ਬਣਿਆ ਹੈ ਕਿ ਅੰਤ ਨਤੀਜੇ, ਕਈ ਵਿਅਕਤੀਆਂ ਦੀ ਇੱਛਾ ਸ਼ਕਤੀਆਂ ਦੇ ਟਕਰਾਅ ਤੇ ਨਿਰਭਰ ਕਰਦੇ ਹਨ। ਵਿਅਕਤੀਆਂ ਦੀ ਇੱਛਾ ਸ਼ਕਤੀ ਉਹਨਾਂ ਦੇ ਖ਼ਾਸ ਹਾਲਤਾਂ ਦੀ ਪੈਦਾਵਾਰ ਹੁੰਦੀ ਹੈ।





## ਦੁੱਧ-ਧਾਰ

ਪ੍ਰੇਮ ਗੋਰਖ਼ੀ

ਗੁਲਾਬ ਵੀ ਇਹੋ ਕਹਿੰਦੀ ਸੀ ਜੁਗਨੂੰ ਇਹਦੇ ਵਿੱਚ ਤੇਰਾ ਕੋਈ ਕਸੂਰ ਨਈਂ। ਮੈਂ ਵੀ ਗੁਲਾਬ ਨੂੰ ਇਹੋ ਕਿਹਾ ਕਿ,"ਗੁਲਾਬ ਤੂੰ ਈ ਦੱਸ ਮੇਰਾ ਕੀ ਕਸੂਰ ਆ? " ਗੁਲਾਬ ਹੱਸ ਕੇ ਕਹਿਣ ਲੱਗੀ,"ਕਸੂਰ ਤਾਂ ਮੇਰਾ ਵੀ ਕੋਈ ਨਈਂ, ਜੁਗਨੂੰ। ..... ਚੱਲ ਆ ਉਹਨੂੰ ਲੱਭੀਏ ਜਿਹਦਾ ਕਸੂਰ ਆ......" ਗੁਲਾਬ ਗੁੱਝਾ ਜਿਹਾ ਹੱਸੀ ਤੇ ਜ਼ੋਰ ਨਾਲ ਮੇਰਾ ਕੰਨ ਮਰੋੜ ਦਿੱਤਾ ਸੀ।

ਮੈਂ ਭਜਨ ਭਾਅਜੀ ਨੂੰ ਕਹਿ ਸਕਦਾ ਸੀ,"ਭਾ ਜੀ ਰੌਣੀ ਕੀਤੀ ਨੂੰ ਤੀਜਾ ਦਿਨ ਆ.... ਖੇਤ ਹੁਣ ਬੱਤ 'ਤੇ ਆ..... ਦੋ ਦਿਨ ਬਿਜਾਈ ਕਰ ਲੈਣ ਦਿਓ......ਫੇ ਮੈਂ ਵਿਹਲਾ ਹੀ ਆਂ....." ਮੈਂ ਨਹੀਂ ਕਿਹਾ। ਚਲੋ ਮੈਂ ਨਹੀਂ ਕਿਹਾ ਤਾਂ ਉਸ ਨੂੰ ਕਿਹੜਾ ਨਹੀਂ ਸੀ ਪਤਾ। ਜੇ ਉਹ ਕੰਮ ਨੂੰ ਹੱਥ ਨਹੀਂ ਸੀ ਲਾਉਂਦਾ ਇਹਦਾ ਮਤਲਬ ਇਹ ਤਾਂ ਨਹੀਂ ਸੀ ਕਿ ਉਹਨੂੰ ਖੇਤ ਬੰਨੇ ਦੀ ਹਾਲਤ ਦਾ ਪਤਾ ਈ ਨਈਂ। ਉਹਨੇ ਤਾਂ ਸਗੋਂ ਮੈਨੂੰ ਹੁਕਮ ਕਰ ਦਿੱਤਾ ਜੁਗਨੂੰ ਤੈਨੂੰ ਬਈ ਭੈਣ ਜੀ ਨਾਲ ਜਾਣਾ ਪੈਣਾ ਪੰਜਾਂ ਸੱਤਾਂ ਦਿਨਾਂ ਲਈ ਦੋ ਤਿੰਨ ਕਮੀਜਾਂ ਪੈਂਟਾ ਪਾ ਲੈ ਬੈਗ ਵਿੱਚ ਮਗਰਲਾ ਫਿਕਰ ਨਾ ਕਰ ਤੂੰ ਨੰਜੂ ਨੂੰ ਦੋ ਦਿਹਾੜਿਆਂ ਲੈ ਕੇ ਮੈਂ ਕਣਕ ਕੇਰ ਦੂੰ। ਭਜਨ ਭਾਅ ਜੀ ਨੇ ਗੱਲ ਈ ਮੁਕਾ ਦਿੱਤੀ। ਮੈਂ ਕਮੀਜ਼ਾਂ ਪੈਂਟਾਂ ਬੈਗ ਵਿੱਚ ਪਾ ਕੇ ਤਿਆਰ ਹੋ ਗਿਆ। ਮੈਂ ਸੋਚਿਆ ਫੁੱਫੜ ਹੁਰੀਂ ਗੰਨਾਂ ਮਿੱਲ 'ਤੇ ਸੁੱਟਣ ਹੋਣਾਂ ਜਾਂ ਫੇ ਕਣਕ ਬੀਜਣੀ ਹਊ ਪਰ ਪਿੰਡ ਆ ਕੇ ਪਤਾ ਲੱਗਾ ਕਿ ਗੱਲ ਹੋਰ ਸੀ।

ਭੂਆ ਜੀ ਦਾ ਵੱਡਾ ਘਰ ਸੀ। ਜਮੀਨ ਬਹੁਤ ਸੀ ਪਰ ਘਰ ਦਾ ਸਾਰ ਢਾਂਚਾ ਹੀ ਹਿੱਲਿਆ ਪਿਆ ਸੀ। ਜਿੱਦਾਂ ਸਾਬਤ ਸਬੂਤੇ ਘੜ ਨੂੰ ਮੋਟਾ ਮਾਰ ਕੇ ਠੀਕਰ ਖਿਲਾਰ ਦਿੱਤੇ ਗਏ ਹੋਣ। ਦੋਨੋਂ ਵੱਡੀਆਂ ਕੁੜੀਆਂ ਵਿਆਹੀਆਂ ਵੱਡੀ ਤਾਂ ਜਣੇਪੇ ਵਿੱਚ ਹੀ ਵਿਆਹ ਤੋਂ ਪੂਰਾ ਇੱਕ ਸਾਲ ਬਾਅਦ ਮੁੰਡੇ ਨੂੰ ਜਨਮ ਦੇ ਕੇ ਦਸਵੇਂ ਦਿਨ ਪੂਰੀ ਹੋ ਗਈ, ਹਸਪਤਾਲ ਵਿੱਚ ਹੀ। ਛੋਟੀ ਜੀ ਦੇ ਜੀ ਮਰਿਆਂ ਬਰਾਬਰ ਜੂਨ ਕੱਟ ਰਿਹਾ ਸੀ। ਉਹਦੇ ਨਿਆਣਾ ਨਿੱਕਾ ਵੀ ਹੈ ਨੀ ਸੀ । ਪ੍ਰਾਹੁਣਾ ਉਹਦਾ ਵੈਲੀ ਨਿਕਲਿਆ,ਸ਼ਹਿਰ ਇੱਕ ਕਤਲ ਕੇਸ ਵਿੱਚ ਫਸ ਗਿਆ ਤੇ ਸਜ਼ਾ ਕੱਟਣ ਜੇਲ੍ਹ ਜਾ ਬੈਠਾ। ਭੂਆ ਦਾ ਮੁੰਡਾ ਸੱਤਾ ਚੱਜ ਦਾ ਹੁੰਦਾ ਤਾਂ ਸਾਰੇ ਦੁੱਖ ਭੂਆ ਨੂੰ ਭੁੱਲ ਜਾਂਦੇ। ਉਹਨੂੰ ਤਾਂ ਸ਼ਰਾਬ ਐਸੀ ਚਿੰਬੜੀ ਸੀ ਕਿ ਲੱਥਣ ਦਾ ਨਾਂ ਨਹੀਂ ਲੈਂਦੀ। ਉਹਦੇ ਪੈਸਾ ਬਰਬਾਦ ਕਰਨ ਕਰਕੇ ਘਰ ਵਿੱਚ ਕਲੇਸ਼ ਪਿਆ ਰਹਿੰਦਾ। ਉਹਦੀ ਵਹੁਟੀ ਵੀ ਬਹੁਤੀ ਅਕਲਮੰਦ ਨਹੀਂ ਸੀ। ਉਸ ਨੇ ਤਾਂ ਇਸ ਘਰ ਨੂੰ ਸਾਂਭਣਾ ਸੀ ਪਰ ਉਹ ਤਾਂ ਆਪਣੇ ਆਦਮੀ ਨੂੰ ਈ ਨਾਂ ਸਾਂਭ ਸਕੀ। ਭਲਾ ਜੇ ਏਸ ਘਰ ਕੋਲ ਏਨੀ ਜ਼ਮੀਨ ਜਾਇਦਾਦ ਨਾ ਹੁੰਦੀ ਤਾਂ ਕੀ ਹਾਲ ਹੁੰਦਾ,ਇਹਨਾਂ ਸਾਰਿਆਂ ਦਾ। ਮਿੱਟੀ ਬਣਾ ਦਿੱਤਾ ਆ ਏਸ ਬੇਜ਼ੁਬਾਨ ਜਮੀਨ ਨੇ ਲੱਖਾਂ ਮੁੰਡਿਆਂ ਨੂੰ। ਪਰਿਵਾਰਾਂ ਦੇ ਪਰਿਵਾਰ ਅੰਨ੍ਹੇ ਹੋ ਕੇ ਬਹਿ ਗਏ ਨੇ ਲੰਮੀਆਂ ਚੌੜੀਆਂ ਜ਼ਮੀਨਾਂ ਦੇ ਸਿਰ ਉੱਪਰ। ਜੇ ਇਸ ਘਰ ਵਿੱਚ ਕੰਮ ਕਰਨ ਵਾਲਾ ਫੁੱਫੜ ਨਾ ਹੋਵੇ ਤਾਂ ਕਿੱਦਾਂ ਚੱਲੇ ਗੱਡੀ ਘਰ ਦੀ? ਉਹਨੇ ਚਾਰ ਨੌਕਰਾਂ ਨੂੰ ਰੱਖ ਕੇ ਕੰਮ ਤੋਰਿਆ ਹੋਇਆ।

ਕੁਦਰਤ ਨੇ ਤਾਂ ਜੋ ਬੰਦੇ ਨਾਲ ਕਰਨਾ ਹੈ ਉਹ ਕਰਦੀ ਹੀ ਹੈ ਪਰ ਬੰਦਾ ਵੀ ਬਹੁਤੀ ਵਾਰੀ ਆਪ ਹੀ ਆਪਣੇ ਆਪ ਨੂੰ ਘੁੰਮਣ ਘੇਰਿਆਂ ਵਿੱਚ ਪਾਈ ਤੁਰਿਆ ਜਾਂਦਾ ਹੈ। ਵੱਡੀ ਕੁੜੀ ਮਰ ਗਈ ਇਹ ਕਿਸੇ ਦੇ ਵੱਸ ਦੀ ਗੱਲ ਨਹੀਂ ਸੀ ਪਰ ਭੂਆ ਨੂੰ ਕੀ ਲੋੜ ਸੀ ਉਹਦੇ ਵਰ੍ਹੀਣੇ ਤੇ ਗਈ ਫੁੱਲ ਭਰ ਜਵਾਕ ਚੁੱਕ ਕੇ ਘਰ ਲਿਆਉਣ ਦੀ। ਭੂਆ ਨੇ ਜੁਆਕ ਨੂੰ ਗੋਦ ਚੁੱਕਿਆ ਤੇ ਕਹਿਣ ਲੱਗੀ,"ਕ੍ਰਾਕ ਪ੍ਰੀਤਮ ਸਿਆਂ,ਤੈਨੂੰ ਧੀ ਦੇ ਕੇ ਪੁੱਤ ਬਣਾਇਆ ਸੀ ਬੱਚਿਆ..... ਮ੍ਹਾਰਾਜ ਸੁੱਖ ਰੱਖੇ,ਤੈਨੂੰ ਪੁੱਤ ਬਣਾ ਕੇ ਈ ਰੱਖੂੰ..... ਮੈਂ ਪਾਲੂੰ ਏਸ ਜੁਆਕ ਨੂੰ.....ਮੇਰੀ ਧੀ ਗੁਲਾਬ ਪਾਲੂ ਇਹਨੂੰ.....ਭਾਈ ਸਬਰ ਰੱਖੀਂ ਦੋ ਚਾਰ ਸਾਲ.....ਸੰਤੋਖ ਬੜੀ ਵੱਡੀ ਚੀਜ਼ ਹੁੰਦੀ ਐ।"

"...ਪਰ ਸਰਦਾਰਨੀਏ....ਗੁਲਾਬ ਤਾਂ ਅਜੇ....।" ਪ੍ਰੀਤਮ ਸਿੰਘ ਦੀ ਮਾਂ ਬੋਲ ਪਈ ਸੀ ਪਰ ਭੂਆ ਜੀ ਨੇ ਉਹਦੇ ਮੂੰਹ ਦੀ ਗੱਲ ਈ ਬੋਚ ਕੇ ਕਿਹਾ ਸੀ,"ਭੈਣ,ਕੁੜੀਆਂ ਤੇ ਡੇਕਾਂ ਨੂੰ ਵਧਦਿਆਂ ਦੇਰ ਨਹੀਂ ਲੱਗਦੀ,ਮ੍ਹਾਰਾਜ ਤੋਂ ਸੁੱਖ ਮੰਗੋ ਤੁਸੀਂ।" ਸਾਰਾ ਮੋਹ ਸੀ ਘਰ ਜਾਇਦਾਦ ਦਾ। ਪ੍ਰੀਤਮ ਘਰ 'ਚ ਕੱਲ੍ਹਾ ਮੁੰਡਾ ਸੀ,ਦੋ ਭੈਣਾਂ। ਜ਼ਮੀਨ ਬਥੇਰੀ ਸੀ,ਦੋ ਗੱਡੀਆਂ ਚੱਲਦੀਆਂ ਸੀ,ਫਿਰ ਨਾਨਕੀਂ ਢੇਰੀ ਵੀ ਖੜੀ ਸੀ। ਭੂਆ ਨੂੰ ਲਾਲਚ ਮਾਰ ਗਿਆ। ਗੁਲਾਬ ਤਾਂ ਉਦੋਂ ਅਜੇ ਪੰਜਵੀਂ 'ਚ ਪੜ੍ਹਦੀ ਸੀ,ਜਦੋਂ ਉਹ ਦਸਵੀਂ ਵਿੱਚ ਚੜ੍ਹੀ ਤਾਂ ਉਹਨੂੰ ਭਿਣਕ ਪਈ ਵੱਡੇ ਜੀਜੇ ਨਾਲ ਵਿਆਹ ਦੀ। ਵਿਆਹ ਨਹੀਂ ਉਹਦੀਆਂ ਅੱਖਾਂ ਅੱਗੇ ਭਾ ਜੀ ਸੱਤੇ ਤੋਂ ਵੀ ਵੱਡਾ,ਧੌਲਿਆਂ ਨਾਲ ਭਰੀ ਦਾੜ੍ਹੀ ਵਾਲਾ,ਟੇਢੀ ਜਿਹੀ ਐਵੇਂ ਕੈਵੇਂ ਜਿਹੀ ਪੱਗ ਬੰਨ੍ਹਣ ਵਾਲਾ ਪ੍ਰੀਤਮ ਸਿੰਘ ਆ ਖੜ੍ਹਿਆ। ਉਹ ਦੌੜ ਕੇ ਮਾਂ ਕੋਲ ਆਈ ਸੀ,"ਮੰਮੀ, ਕੀ ਸੱਚੀਂ ਮੇਰਾ ਵਿਆਹ ਜੀਜੇ ਪ੍ਰੀਤਮ ਸੂੰ ਨਾਲ ਹੋਣਾ ਆਂ।" ਤ੍ਰਬਕ ਗਈ ਸੀ ਮਾਂ। ਘਬਰਾ ਗਈ ਤੇ ਡਰ ਕੇ ਉਹਨੇ ਧੀ ਦੇ ਖੁੱਲ੍ਹੇ ਮੂੰਹ ਅੰਦਰ ਝਾਕਿਆ ਸੀ। ਮਾਂ ਜਿਵੇਂ ਨੀਂਦ ਤੋਂ ਜਾਗੀ ਹੋਵੇ, ਉਹ ਹੜਬੜਾ ਕੇ ਬੋਲੀ,"ਬੇਵਕੂਫੇ,ਤੈਨੂੰ ਕੌਣ ਕਹਿੰਦਾ..... ਮੈਨੂੰ ਦੱਸ ਤੈਨੂੰ ਸਿਖਾਇਆ ਕੀਹਨੇ ਆਂ..... ਕਿਉਂ ਤੂੰ ਦੂਸਰਿਆਂ ਦੇ ਘਰੀਂ ਤੁਰੀ ਰਹਿੰਦੀ ਏਂ..... ਨੀ ਜੁਆਕੜੀਏ ਤੇਰੇ ਕੋਈ ਕੰਨ ਭਰਦਾ ਆ।" ਏਸ ਗੱਲ ਨੂੰ ਲੈ ਕੇ ਭੂਆ ਕੀਹਦੇ ਕੀਹਦੇ ਨਾਲ ਲੜੀ,ਕੀਹਨੂੰ ਕੀਹਨੂੰ ਤਾੜਿਆ ਘੂਰਿਆ, ਉਹ ਕੋਈ ਕਰਨ ਵਾਲੀ ਗੱਲ ਨਹੀਂ। ਦੱਸਣ ਵਾਲੀ ਗੱਲ ਤਾਂ ਇਹ ਆ ਕਿ ਜੁਆਨ ਹੋ ਰਹੀ ਗੁਲਾਬ ਦੇ ਦਿਮਾਗ ਵਿੱਚ ਇਸ ਗੱਲ ਨੇ ਗੰਢ ਪਾ ਦਿੱਤੀ। ਹੌਲੀ ਹੌਲੀ ਉਹ ਆਪਣੇ ਹਾਸੇ ਤੇ ਖੁਸ਼ੀਆਂ ਤੋਂ ਦੂਰ ਹਣ ਲੱਗੀ। ਜਿਸ ਮੁੰਡੇ ਨੂੰ ਉਸਨੇ ਗੋਦ ਚੁੱਕ ਚੁੱਕ ਖਿਡਾਇਆ ਸੀ ਕਦੇ ਉਹ ਉਹਦੇ ਵੱਲ ਟਿਕਟਕੀ ਲਾ ਕੇ ਦੇਖਣ ਲਗਦੀ ਤੇ ਕਦੇ ਉਹਦੇ ਤੋਂ ਤ੍ਰਹਿ ਜਾਂਦੀ। ਉਹ ਹਮੇਸ਼ਾ ਉਹਦੇ ਨਾਲ ਸੌਂਦਾ ਸੀ,ਹੁਣ ਉਹਨੂੰ ਨਾਲ ਨਾ ਪਾਉਂਦੀ। ਉਹਨੇ ਉਹਦਾ ਸਿਰ ਵਾਹੁਣਾ ਛੱਡ ਦਿੱਤਾ। ਜਦੋਂ ਉਹ ਉਹਦੇ ਪਿੱਛੇ ਪਿੱਛੇ 'ਗਾਬ ਮਾਸੀ,ਗਾਬ ਮਾਸੀ ਕਰਦਾ ਫਿਰਦਾ ਤਾਂ ਉਹ ਖਿਝ ਜਾਂਦੀ,"ਤੈਨੂੰ ਮੰਮੀ ਨੀ ਦਿਸਦੀ, ਜਾਹ ਤਾਂ ਮੰਮੀ ਕੋਲ ਗਧਿਆ.....।" ਬੱਚਾ ਰੋਣ ਬਹਿ ਜਾਂਦਾ। ਇੱਕ ਦਿਨ ਗੁਲਾਬ ਨੇ ਆਪਣੀ ਭਾਬੀ ਦਾ ਹੱਥ ਫੜਿਆ ਤੇ ਪਿਛਲੇ ਅੰਦਰ ਲੈ ਗਈ। ਭਾਬੀ ਦੇ ਗਲ ਵਿੱਚ ਬਾਹਾਂ ਪਾ ਕੇ ਬੋਲੀ," ਹੈਂ ਭਾਬੀ,ਸੱਚ ਸੱਚ ਦੱਸ,ਪ੍ਰੀਤਮ ਜੀਜੇ ਦੀ ਕਿੰਨੀ

ਉਮਰ ਹੋਊ.....ਮੇਰੇ 'ਸਾਬ੍ਹ ਨਾਲ ਤਾਂ ਉਹ ਮੇਰੇ ਤੋਂ ਵੀਹ ਦੇ ਲਾਗੇ ਤਾਗੇ ਵੱਡਾ ਹੋਊ...ਭਾਬੀ! ਤੂੰ ਮੰਮੀ ਨੂੰ ਕਿਉਂ ਨੀਂ ਏਸ ਕੰਮ ਤੋਂ ਰੋਕਦੀ.....ਹਾਏ ਅੜੀਏ, ਤੂੰ ਵੀ ਤਾਂ ਮੇਰੀ ਵੱਡੀ ਭੈਣ ਬਰਾਬਰ ਈ ਏਂ..... ਤੂੰ ਕਿਉਂ ਨੀ ਮੇਰਾ ਸਾਥ ਦਿੰਦੀ?....ਨਾ ਤੂੰ ਈ ਦੱਸ ਮੈਂ ਵੀ ਗੋਲੀਆਂ ਦਾ ਫੱਕਾ ਮਾਰ ਕੇ ਅੰਦਰ ਪੈ ਜਾਵਾਂ ਦੇਬੋ ਕੀ ਸੀਤੋ ਆਂਗੂ.....ਨਈਂ ਤਾਂ ਚੋਈ ਵਾਲਾ ਖੂਹ ਤਾਂ ਦਿਸਦਾ ਈ ਆ.... ਭਾਬੀ ਮੈਂ ਤਾਂ ਕਦੇ ਮਰਨ ਬਾਰੇ ਨੀਂ ਸੋਚਿਆ..... ਮੈਂ ਰੱਜ-ਰੱਜ ਜੀਣਾ ਚਾਹੁੰਦੀ ਆਂ.... ਹੁੱਬ-ਹੁੱਬ ਕੇ ਉੱਡ-ਉੱਡ ਕੇ....ਭਾਬੀ ਏਸ ਮੰਮੀ ਨੂੰ ਕੀ ਹੋ ਗਿਐ?" ਬੋਲਦੀ -ਬੋਲਦੀ ਗੁਲਾਬ ਭੁੱਬਾਂ ਮਾਰ-ਮਾਰ ਰੋਣ ਲੱਗੀ,ਉਹਨੇ ਆਪਣੀ ਭਾਬੀ ਨੂੰ ਵੀ ਰੁਆ ਦਿੱਤਾ ਸੀ।

ਪ੍ਰੀਤਮ ਸਿਉਂ ਦੇ ਗੇੜੇ ਹੁਣ ਵਧਣ ਲੱਗੇ ਸਨ। ਪਹਿਲਾਂ ਉਹ ਤਿੰਨੀਂ ਮਹੀਨੀਂ ਗੇੜਾ ਮਾਰਦਾ ਆਪਣੇ ਮੁੰਡੇ ਨੂੰ ਪਿਆਰ ਦਿੰਦਾ ਤੇ ਚਲਾ ਜਾਂਦਾ। ਹੁਣ ਆਉਂਦਾ ਤੇ ਗੱਲ-ਗੱਲ ਤੇ ਗੁਲਾਬ ਨੂੰ ਬੁਲਾਉਂਦਾ,ਸਾਰਾ-ਸਾਰਾ ਦਿਨ ਬੈਠਾ ਰਹਿੰਦਾ ਤੇ ਲੰਘਦੀ ਵੜਦੀ ਭੂਆ ਜੀ ਨੂੰ ਟਕੋਰਦਾ,"ਮੰਮੀ ਜੀ ,ਕੁੱਝ ਕਰੋ ਨਾ..... ਮਾਮੇ ਹੁਣੀਂ ਹੁਣ ਛੇ ਸਾਕ ਲੈ ਕੇ ਆਏ ਸੀ,ਚਾਚੀ ਵੀ ਬੀਬੀ ਦੁਆਲੇ ਹੋਈ ਬੈਠੀ ਸੀ ਇੱਕ ਦਿਨ.....ਅਖੇ ਪ੍ਰੀਤਮ ਨੂੰ ਅਮਰੀਕਾ ਭੇਜ ਦਿੰਨੇ ਆਂ।" "ਪ੍ਰੀਤਮ ਸਿਆਂ..... ਹੁਣ ਟੈਮ ਈ ਕੀ ਰਹਿ ਗਿਆ,ਮਹੀਨਾ ਕੁ ਹੋਰ ਕੱਢ..... ਮੈਂ ਤੈਨੂੰ ਕਿਹਾ ਸੀ ਭਾਈ ਸਬਰ ਰੱਖੀਂ।" ਭੂਆ ਜੀ ਉਹਦਾ ਮੋਢਾ ਥਾਪੜ ਕੇ ਕਹਿੰਦੇ। ਪ੍ਰੀਤਮ ਨੇ ਹੁਣ ਦਾੜ੍ਹੀ ਨੂੰ ਡਾਈ ਕਰਨਾ ਸ਼ੁਰੂ ਕਰ ਦਿੱਤਾ ਸੀ,ਡਾਈ ਵੀ ਕਰਦਾ ਤੇ ਬੰਨ੍ਹਦਾ ਵੀ ਸੀ। ਬਿਨਾਂ ਸ਼ੱਕ ਹੁਣ ਉਹ ਅੱਗੇ ਵਾਂਗ ਢਲਦੀ ਉਮਰ ਦਾ ਨਹੀਂ ਸੀ ਲਗਦਾ।

ਕਈ ਵਾਰੀ,ਜਦ ਜਦੋਂ ਭੂਆ ਗੁਲਾਬ ਦੇ ਨਿੱਖਰ ਰਹੇ ਰੰਗ ਰੂਪ ਵੱਲ ਦੇਖਦੀ ਤਾਂ ਲੰਮਾਂ ਹਾਉਂਕਾ ਭਰਦੀ। ਉਹਦੇ ਮਨ 'ਚੋਂ ਆਵਾਜ਼ ਆਉਂਦੀ,ਉਹ ਇਹ ਹਵਾ 'ਚ ਉੱਕਰਿਆ ਰਿਸ਼ਤਾ ਤੜੱਕ ਕਰਕੇ ਤੋੜ ਦੇਵੇ,ਨਾ ਕਰੇ ਇਹ ਪਾਪ ਆਪਣੀ ਧੀ ਨਾਲ,ਕੀ ਕਹੂ ਜੱਗ ਮੈਨੂੰ..... ਪਰ ਉਹ ਕਦੇ ਵੀ ਹੌਂਸਲਾ ਨਾ ਕਰ ਸਕੀ....ਆਪਣੇ ਅੰਦਰੋਂ ਉਠਦੇ ਖਿਆਲਾਂ ਉੱਤੇ ਆਪ ਹੀ ਮਿੱਟੀ ਦੇ ਬੁੱਕ ਭਰ-ਭਰ ਪਾਈ ਜਾਂਦੀ। ਦਸਵੀਂ ਪਾਸ ਕਰਨ ਤੋਂ ਬਾਅਦ ਗੁਲਾਬ ਵੱਡੇ ਸਕੂਲ ਪੜ੍ਹਨ ਜਾ ਲੱਗੀ ਸੀਂ। ਤਿੰਨ ਮਹੀਨੇ ਹੋਏ ਸੀ ਸਕੂਲ ਆਉਂਦੀ ਨੂੰ,ਜਦੋਂ ਉਹਨੂੰ ਪਹਿਲਾ ਦੌਰਾ ਪਿਆ। ਗੁਲਾਬ ਦੇ ਨਾਲ ਪੜ੍ਹਨ ਜਾਂਦੀਆਂ ਕੁੜੀਆਂ ਨੇ ਘਰ ਆ ਕੇ ਸਾਰੀ ਬੀਤੀ ਗੱਲ ਦੱਸੀ ਤਾਂ ਭੂਆ ਫੁੱਫੜ ਨੂੰ ਯਕੀਨ ਨਾ ਆਵੇ। 'ਸਾਡੇ ਤਾਂ ਜ਼ਦ ਗੋਤ 'ਚ ਨਾ ਐਹੋ ਜਿਹੇ ਦੌਰੇ ਤੇ ਬਿਮਾਰੀਆਂ,ਸਾਡੀ ਤਾਂ ਗੁਲਾਬ ਨੇ ਬਰ ਨੈਂ ਦਿਸਦੀ ਐ।' ਤੀਵੀਂ ਆਦਮੀ ਕਹਿਣ ਲੱਗੇ। ਪਰ ਦੂਸਰਾ ਦੌਰਾ ਸੂਰਜ ਛਿਪਣ ਤੋਂ ਘੜੀ ਪਹਿਲਾਂ ਘਰ ਦੇ ਵਿਹੜੇ ਵਿੱਚ ਹੀ ਆ ਪਿਆ। ਗੁਲਾਬ ਚੀਕ ਮਾਰ ਕੇ ਭੋਇੰ ਤੇ ਡਿੱਗ ਪਈ,ਉਹਦੇ ਹੱਥ ਪੈਰ ਮੁੜ ਗਏ ਤੇ ਅੱਖਾਂ ਅੱਡੀਆਂ ਰਹਿ ਗਈਆਂ। ਮੂੰਹ ਚੋਂ ਥੁੱਕ ਨਿਕਲ ਆਇਆ। ਭੂਆ ਵੱਡੇ ਗੇਟ ਤੇ ਖੜੀ ਕਿਸੇ ਨਾਲ ਗੱਲਾਂ ਕਰ ਰਹੀ ਸੀ,ਗੁਲਾਬ ਵੱਲ ਵੇਖ ਕੇ ਦੌੜੀ ਆਈ,"ਕੀ ਹੋ ਗਿਆ ਓਏ ਮੇਰੀ ਧੀ ਨੂੰ...ਸਾਂਭਿਓ ਓਏ ਲੋਕਾ।" ਰੋਣ ਵਰਗਾ ਮੂੰਹ ਬਣਾਈ ਭੂਆ ਨੇ ਗੁਲਾਬ ਨੂੰ ਫੜਿਆ। ਅੰਦਰੋਂ ਸੱਤੇ ਦੀ ਵਹੁਟੀ ਵੀ ਆ ਗਈ। ਸੱਤੇ ਦਾ ਮੁੰਡਾ ਫੁੱਫੜ ਨੂੰ ਖੇਤਾਂ 'ਚੋਂ ਸੱਦਣ ਦੌੜ ਗਿਆ। ਦੌਰੇ ਹੌਲੀ-ਹੌਲੀ ਦਸੀਂ ਪੰਦਰੀਂ ਦਿਨੀ ਪੈਣ ਲੱਗੇ। ਹੁਣ ਤਾਂ ਗੁਲਾਬ ਕਈ ਵਾਰੀ ਏਧਰਲੀਆਂ ਓਧਰਲੀਆਂ ਮਾਰਨ ਲਗਦੀ। ਉਹ ਕਿਸੇ ਨੂੰ ਗਾਲ੍ਹਾਂ ਦੇਣ ਲਗਦੀ,ਬੱਸ ਅਵਾ-ਤਵਾ ਬੋਲੀ ਜਾਂਦੀ,ਕਿਸੇ ਫਸਾਦਣ ਬੁੜ੍ਹੀ ਵਾਂਗ। ਗੁਲਾਬ ਦੀ ਇਹ ਹਾਲਤ ਵੇਖ ਕੇ ਨਿਆਣੇ ਤਾਂ ਡਰਦੇ ਹੀ ਸਨ,ਹੁਣ ਸੱਤੇ ਦੀ ਵਹੁਟੀ ਵੀ ਭੈਅ ਖਾਣ ਲੱਗੀ। ਏਧਰੋਂ-ਓਧਰੋਂ ਸੁਣ ਸੁਣਾ ਕੇ ਭੂਆ ਨੇ ਦੋ-ਤਿੰਨ ਸਿਆਣੇ ਵੀ ਘਰ ਸੱਦੇ, ਹੱਥ-ਹਥੌਲਾ ਕਰਾਇਆ। ਧਾਗੇ ਤਵੀਤ ਵੀ ਗੁਲਾਬ ਦੇ ਗਲ ਵਿੱਚ ਪਾਏ ਪਰ ਗੁਲਾਬ ਨੂੰ ਰੱਤੀ ਭਰ ਵੀ ਫਰਕ ਨਾ ਪਿਆ। ਕਈਆਂ ਦੀ ਸਲਾਹ ਸੁਣ ਕੇ ਭੂਆ ਨੇ ਫੈਸਲਾ ਕੀਤਾ ਪਹਾੜਾਂ ਵਾਲੇ ਬਾਬੇ ਦੇ ਡੇਰੇ ਜਾਣ ਲਈ। "ਬੀਬੀ,ਉੱਥੇ ਤਾਂ ਜਾਂਦਿਆਂ ਈ ਗੁਲਾਬ ਨੂੰ 'ਰਾਮ ਆ ਜਾਣੈ.....ਬਾਬੇ ਦੀ ਜੂਹ 'ਚ ਪੈਰ ਰੱਖਿਆ ਨਈਂ ਤੇ 'ਰਾਮ ਆਇਆ ਨਈਂ.....ਐਨੀ ਸ਼ਕਤੀ ਆ ਬਾਬੇ 'ਚ.... ਪੰਜ ਚੌਂਕੀਆਂ ਭਰ ਲਈਂ ਉੱਥੇ ਰਹਿ ਕੇ....।" ਇੱਕ ਨੇ ਨਈਂ ਕਈਆਂ ਨੇ ਇਹ ਸਲਾਹ ਦਿੱਤੀ ਸੀ ਭੂਆ ਨੂੰ। ਭੂਆ ਉੱਠੀ ਤੇ ਭਜਨ ਭਾਜੀ ਕੋਲ ਆ ਗਈ। ਭੂਆ ਜੀ ਵੱਡੇ ਬੀਜੀ ਨੂੰ ਲੈਣ ਆਏ ਸੀ ਪਰ ਉਹਨਾਂ ਕਿਹਾ,"ਮਲਕੀਤ ਕੁਰੇ,ਪੁੱਤ ਆਪਾਂ ਤੀਵੀਆਂ ਮਾਨੀਆਂ,ਜੁਆਨ ਕੁੜੀ ਨੂੰ ਸਾਂਭਣਾਂ ਆਪਣੇ ਵੱਸ ਦੀ ਗੱਲ ਆ ਭਲਾਂ ? ਕਿਸੇ ਬੰਦੇ ਨੂੰ ਲੈ ਨਾਲ.....ਧੀਏ ਸਿਆਣੀ ਗੱਲ ਤਾਂ ਇਹੋ ਆ। " "ਬੀਜੀ,ਕਿਹੜੇ ਬੰਦੇ ਨੂੰ ਲਵਾਂ.....ਮੂਰਾ ਸੱਤਾ ਕਿੱਥੇ ਚਲਾ ਜਾਊ ਮੇਰੇ ਨਾਲ....ਸ਼ਰਾਬੀ ਸਾਰੇ ਜੱਗ ਦਾ.....ਗੁਲਾਬ ਦਾ ਭਾਪਾ ਤਾਂ ਕਿੱਦਾਂ ਜਾ ਸਕਦੈ.....ਕਿਹੜਾ ਹੈਗਾ ਮਨੁੱਖ ਦੱਸ ਤੂੰ ?" "ਭੈਣ ਜੁਗਨੂੰ ਨੂੰ ਭੇਜਾਂ ਨਾਲ.....? ਗੱਲ ਕਰ ? " ਭਜਨ ਸਿਹੁੰ ਨੇ ਕਿਹਾ। "ਲੈ,ਐਧਰ ਤਾਂ ਖਿਆਲ ਗਿਆ ਈ ਨੀਂ ਸਾਡਾ.....ਭਜਨ ਉਹਨੂੰ ਭੇਜ ਇਹਦੇ ਨਾਲ।" ਬੀਜੀ ਨੇ ਫੈਸਲਾ ਮੁਕਾ ਦਿੱਤਾ ਸੀ। ਮੂੰਹ ਨ੍ਹੇਰੇ ਅਸੀਂ ਘਰੋਂ ਤੁਰੇ,ਭੂਆ ਜੀ,ਗੁਲਾਬ ਤੇ ਮੈਂ। ਦੋ ਕੰਬਲ ਸੀ ਸਾਡੇ ਕੋਲ,ਪਿੰਨੀਆਂ ਤੇ ਘੋਏ ਵਾਲਾ ਪੀਪਾ,ਇੱਕ ਸਟੋਵ। ਅਸੀਂ ਕਈ ਬੱਸਾਂ ਬਦਲੀਆਂ ਤੇ ਦੁਪਹਿਰਾ ਢਲਦੇ ਨੂੰ ਦੂਰ ਪਹਾੜੀਆਂ ਵਿੱਚ ਘਿਰੇ ਬਾਬੇ ਦੇ ਡੇਰੇ ਆ ਪਹੁੰਚੇ। ਭੂਆ ਦਸਦੀ ਸੀ ਕਿ ਉਹ ਆਪਣੇ ਵਿਆਹ ਤੋਂ ਪਹਿਲਾਂ ਇੱਕ ਸੰਗ ਨਾਲ ਇੱਥੇ ਆਈ ਸੀ। ਹੁਣ ਤਾਂ ਡੇਰੇ ਦਾ ਰੰਗ ਰੂਪ ਈ ਬਦਲ ਗਿਆ ਸੀ। ਉਦੋਂ ਤਾਂ ਇੱਕ ਸਮਾਧ ਈ ਹੁੰਦੀ ਸੀ ਜਿੱਥੇ ਡੋਲੀਆਂ ਖੇਲ੍ਹਦੀਆਂ ਸਨ,ਹੁਣ ਤਾਂ ਚੌਹ ਮੰਜ਼ਿਲੇ ਖੜ੍ਹੇ ਸੀ ਤੇ ਸੰਗਤ ਵੀ ਬਹੁਤ ਸੀ,ਪੁੱਛ ਪੁਛਾ ਕੇ ਭੂਆ ਮੈਨੂੰ ਨਾਲ ਲੈ ਕੇ ਗਈ ਤੇ ਛੇ ਕੰਬਲ ਤੇ ਦਰੀ ਮੈਨੂੰ ਚੁਕਾ ਕੇ ਇੱਕ ਕਮਰੇ ਵਿੱਚ ਆ ਗਈ। ਇਹ ਘਰ ਵਰਗੀ ਗੱਲ ਸੀ ਲੰਗਰ ਚਲਦਾ ਸੀ,ਇੱਕ ਪਾਸੇ ਪ੍ਰਸ਼ਾਦਾ ਸੀ ਤੇ ਇੱਕ ਪਾਸੇ ਚਾਹ। ਦੁੱਧ ਬਾਹਰੋਂ ਦੁਕਾਨ ਤੋਂ ਵਾਧੂ ਮਿਲਦਾ ਸੀ। ਮੈਂ ਦਰੀ ਵਿਛਾ ਕੇ ਪਹਿਲਾਂ ਕੰਬਲ ਰੱਖੇ,ਹੋਰ ਸਮਾਨ ਰੱਖਣ ਹੀ ਲੱਗਾ ਸੀ ਕਿ ਗੁਲਾਬ ਧੜੈਂ ਕਰਦੀ ਡਿੱਗ ਪਈ। ਉਹਨੂੰ ਦੌਰਾ ਪੈ ਗਿਆਂ ਸੀ। ਚੁੱਪ ਚਾਪ ਭੂਆ ਉਹਨੂੰ ਸਾਂਭਣ ਲੱਗੀ। ਮੈਂ ਗੁਲਾਬ ਦੇ ਮੂੰਹ ਵਿੱਚ ਪਾਣੀ ਪਾਇਆ ਉਹਦੇ ਹੱਥ ਪੈਰ ਝੱਸੇ,ਸਿਰ ਝੱਸਿਆ ਤਾਂ ਉਹ ਬਹਿ ਕੇ ਬੋਲਣ ਲੱਗੀ,ਫਿਰ ਸਿਰ ਮਾਰਨ ਲੱਗੀ। ਹੌਲੀ ਹੌਲੀ ਆਪੇ ਸ਼ਾਂਤ ਹੋ ਗਈ। "ਇਹਦੀਆਂ ਤਲੀਆਂ ਝੱਸ ਵੇ ਜੁਗਨੂੰ....ਤਕੜੀ ਹੋ ਮੇਰੀ ਧੀ.... ਦੇਖ ਤਾਂ ਆਪਾਂ ਹੁਣ ਬਾਬੇ ਦੇ ਆ ਗਏ ਆਂ.....ਮੇਰੇ ਸ਼ਿੰਦੇ ਪੁੱਤ ਨੂੰ 'ਰਾਮ ਆ ਜਾਣਾ ਹੁਣ.....ਵੇ ਜੁਗਨੂੰਆ, ਹੁਣ ਆਪਣੀ ਗੁਲਾਬ ਨੇ ਠੀਕ ਹੋ ਜਾਣਾ।" ਭੂਆ ਜੀ ਗੁਲਾਬ ਦੇ ਕਦੇ ਹੱਥ ਘੁੱਟਦੇ,ਕਦੇ ਮੂੰਹ ਨੂੰ ਦੁਲਾਰਦੇ ਤੇ ਕਦੇ ਵਾਲਾਂ ਵਿੱਚ ਹੱਥ ਫੇਰਦੇ ਬੋਲੀ



ਜਾਂਦੇ ਸੀ। ਭੂਆ ਜੀ ਨੇ ਮੈਨੂੰ ਤੜਕੇ ਹੀ ਜਗਾ ਦਿੱਤਾ ਕਿਉਂਕਿ ਦੁੱਧ ਧਾਰ ਹੇਠਾਂ ਗੁਲਾਬ ਨੂੰ ਨਹਾਉਣ ਲਈ ਲੈ ਕੇ ਜਾਣਾ ਸੀ। ਗੁਲਾਬ ਬਾਥਰੂਮ ਗਈ ਤਾਂ ਭੂਆ ਜੀ ਕਹਿਣ ਲੱਗੇ,"ਦੇਖ ਬੱਚੇ,ਹੋ ਸਕਦੈ ਗੁਲਾਬ ਨਾਂਹ-ਨੁੱਕਰ ਕਰੇ ਨ੍ਹਾਉਣ ਜਾਣ ਤੋਂ..... ਪਰ ਆਪਾਂ ਲੈ ਕੇ ਚੱਲਣੈ..... ਫੇ ਈ ਚੌਂਕੀ ਭਰਨੀ ਆਂ..... ਇਹਨੂੰ ਫੜ੍ਹ ਕੇ ਦੁੱਧ-ਧਾਰ ਹੇਠਾਂ ਕਰਨਾ ਆਂ, ਧਿਆਨ ਰੱਖੀਂ.....ਉਦੋਂ ਈ ਚੀਜਾਂ ਦਾ ਪੈਰ੍ਹਾ ਹਟਣੈ.....ਉੱਥੇ ਈ ਚੀਜ਼ਾਂ ਛੱਡ ਕੇ ਦੌੜਦੀਆਂ,ਜਦੋਂ ਸਿਰ ਵਿੱਚ ਧਾਰ ਪੈਂਦੀ ਆ।" ਉਹੋ ਗੱਲ ਹੋਈ ਗੁਲਾਬ ਕਹਿੰਦੀ ਨ੍ਹਾਉਣ ਵਾਲਾ ਕੰਮ ਰਹਿਣ ਦਿਉ। ਉਹ ਮੰਨ ਈ ਨਹੀਂ ਰਹੀ ਸੀ ਜਾਣ ਲਈ ਪਰ ਭੂਆ ਜੀ ਮੱਲੋ ਮੱਲੀ ਲੈ ਤੁਰੇ,"ਨਈਂ ਪੁੱਤ.....ਬਾਬੇ ਕਹਿੰਦੇ ਆ ਸੁੱਚੇ ਹੋ ਕੇ ਆਓ ਮੇਰੇ ਦਰਬਾਰ.....ਨ੍ਹਾ ਕੇ,ਬੱਸ ਮਾੜੀ ਜਿਹੀ ਹਿੰਮਤ ਕਰ, ਕਿਤੇ ਦੇਰ ਲੱਗਣੀ ਆਂ.....ਚੱਲ ਮੇਰੀ ਧੀ।"

ਉਪਰੋਂ ਪਹਾੜੀ ਤੋਂ ਚਸ਼ਮਾ ਵਹਿ ਰਿਹਾ ਸੀ। ਹਲਕੇ ਹਨ੍ਹੇਰੇ ਵਿੱਚ ਵੀ ਪਾਣੀ ਦੀ ਹੇਠਾਂ ਡਿੱਗਦੀ ਮੋਟੀ ਧਾਰ ਦੁੱਧ ਵਾਂਗ ਚਿੱਟੀ ਭਾਅ ਮਾਰ ਰਹੀ ਸੀ। ਭੂਆ ਜੀ ਪਾਣੀ ਦੀ ਟੁਬਲੀ ਤੋਂ ਪਰ੍ਹੇ ਖੜ੍ਹੇ ਹੋ ਗਏ। ਮੈਂ ਗੁਲਾਬ ਦਾ ਹੱਥ ਫੜ੍ਹ ਕੇ ਹੌਲੀ ਹੌਲੀ ਅੱਗੇ ਨੂੰ ਵਧਿਆ। "ਹਾਏ ਜੁਗਨੂੰ.....ਦੇਖ ਪਾਣੀ ਕਿੰਨਾ ਠੰਡਾ ਆ.....ਹਾਏ,ਮੇਰੀ ਤਾਂ ਜਾਨ ਨਿੱਕਲ ਜਾਊ.... ਮੈਂ ਨੀ ਨ੍ਹਾਉਂਦੀ।" ਪਾਣੀ 'ਚ ਪੈਰ ਰੱਖਦੀ ਈ ਗੁਲਾਬ ਫਿਰ ਅੜ ਗਈ। "ਦੇਖ ਲੋਕ ਫਟਾਫਟ ਕਿੱਦਾਂ ਨ੍ਹਾਈ ਜਾਂਦੇ ਆ.... ਆ ਉਰੇ ਨੂੰ" ਆਖ ਕੇ ਮੈਂ ਗੁਲਾਬ ਨੂੰ ਬਾਂਹ ਤੋਂ ਫੜਿਆ ਤੇ ਜ਼ੋਰ ਨਾਲ ਉਸ ਦਾ ਸਿਰ ਹੇਠਾਂ ਕੀਤਾ,ਗੁਲਾਬ ਨੇ ਮੈਨੂੰ ਭਿਉਂ ਦਿੱਤਾ। ਦੂਜੀ ਵਾਰੀ ਮੈਂ ਜ਼ੋਰ ਨਾਲ ਉਹਨੂੰ ਧਾਰ ਹੇਠ ਕਰੀ ਰੱਖਿਆ। ਉਹਨੇ ਘਬਰਾ ਕੇ ਇੱਧਰ ਉੱਧਰ ਹੱਥ ਮਾਰੇ ਤੇ ਫਿਰ ਮੈਨੂੰ ਘੁੱਟ ਕੇ ਜੱਫੀ ਪਾ ਲਈ....."ਬੱਸ...ਜੁਗਨੂੰ.....ਬੱਸ" ਉਹ ਸਿਰ ਛੰਡਦੀ ਹੋਈ ਬੋਲੀ। ਬਾਂਸਾਂ ਦੇ ਝੁੰਢ ਓਹਲੇ ਲਿਜਾ ਕੇ ਭੂਆ ਜੀ ਗੁਲਾਬ ਦੇ ਕੱਪੜੇ ਬਦਲਣ ਲੱਗੇ। ਮੈਂ ਜਿਉਂ ਸ਼ੂਟ ਵੱਟੀ ਕਮਰੇ ਵਿੱਚ ਆ ਕੇ ਦੂਜੀ ਪੈਂਟ-ਕਮੀਜ ਪਾਈ ਤੇ ਲੰਗਰ 'ਚ ਜਾ ਕੇ ਚਾਹ ਪੀਣ ਲੱਗਾ।

ਜਦੋਂ ਅਸੀਂ ਵੱਡੀ ਸਮਾਧ ਉੱਤੇ ਆਏ ਉੱਥੋਂ ਦਾ ਡਰਾਉਣਾ ਦ੍ਰਿਸ਼ ਵੇਖ ਕੇ ਮੇਰਾ ਦਿਲ ਦਹਿਲ ਗਿਆ। ਇੱਕ ਥੜ੍ਹੇ ਉੱਪਰ ਕਈ ਨੌਜਵਾਨ ਕੁੜੀਆਂ ਬੈਠੀਆਂ ਸਿਰ ਮਾਰ ਰਹੀਆਂ ਸੀ ਤੇ ਉਹਨਾਂ ਦਾ ਬੁਰਾ ਹਾਲ ਬਣਿਆ ਹੋਇਆ ਸੀ। ਸਿਰਾਂ ਦੇ ਵਾਲ ਗਲਾਂ ਵਿੱਚ ਪਏ ਹੋਏ ਸੀ,ਐਨੀ ਠੰਡ ਵਿੱਚ ਵੀ ਉਹ ਪਸੀਨੇ ਨਾਲ ਭਿੱਜੀਆਂ ਹੋਈਆਂ ਸੀ। ਮੱਚਦੇ ਧੂੰਏਂ ਦੇ ਸੇਕ ਨਾਲ ਉਹਨਾਂ ਦੇ ਮੂੰਹ ਲਾਲ ਸੂਹੇ ਹੋਏ ਪਏ ਸੀ। ਦੋ ਅੱਧਖੜ੍ਹ ਉਮਰ ਦੇ ਆਦਮੀਂ ਮੋਰ ਪੰਖੀ ਚੌਰ ਨਾਲ ਉਹਨਾਂ ਦਾ ਹਥੌਲਾ ਕਰ ਰਹੇ ਸੀ। ਕਈ ਕੁੜੀਆਂ ਖੇਲ੍ਹਣ ਤੋਂ ਵਿਹਲੀਆਂ ਹੋ ਕੇ ਇੱਕ ਪਾਸੇ ਹੱਥ ਜੋੜੀ ਬੈਠੀਆਂ ਸੀ। ਉਹ ਥੱਕ ਗਈਆਂ ਹੋਣਗੀਆਂ ਜਾਂ ਉਹਨਾਂ ਨੂੰ ਚਿੰਬੜੀਆਂ ਚੀਜ਼ਾਂ ਛੱਡ ਕੇ ਦੌੜ ਗਈਆਂ ਹੋਣਗੀਆਂ।

ਮੈਂ ਭੂਆ ਜੀ ਕੋਲ ਖੜ੍ਹੀ ਗੁਲਾਬ ਦੇ ਚਿਹਰੇ ਵੱਲ ਗਹੁ ਨਾਲ ਵੇਖਿਆ। ਏਸ ਦਹਿਸ਼ਤ ਭਰੇ ਦ੍ਰਿਸ਼ ਨੂੰ ਦੇਖ ਕੇ ਉਹ ਸਹਿਮ ਗਈ ਸੀ ਤੇ ਉਹਦੇ ਮੱਥੇ ਉੱਪਰ ਪਸੀਨੇ ਦੇ ਕਣ ਪਲਮ ਆਏ ਸਨ। ਉਹਨੇ ਭੂਆ ਜੀ ਦੀ ਬਾਂਹ ਨੂੰ ਘੁੱਟ ਕੇ ਫੜਿਆ ਹੋਇਆ ਸੀ ਤੇ ਤ੍ਰਹਿ ਕੇ ਸਿਰ ਮਾਰ ਰਹੀਆਂ ਕੁੜੀਆਂ ਵੱਲ ਵੇਖ ਰਹੀ ਸੀ।

"ਚੱਲ ਮੇਰੀ ਧੀ ਮੱਥਾ ਟੇਕ ਲੈ.....ਚੱਲ ਪੁੱਤ ਡਰੀ ਦਾ ਨੀਂ ਹੁੰਦਾ..... 'ਗਾਂਹ ਹੋ" ਭੂਆ ਜੀ ਧਿੰਗੋਂ ਜ਼ੋਰੀ ਗੁਲਾਬ ਨੂੰ ਅਗਾਂਹ ਤੋਰ ਰਹੇ ਸੀ ਪਰ ਉਹ ਪੈਰ ਪਿੱਛੇ ਨੂੰ ਖਿੱਚ ਰਹੀ ਸੀ।

"ਚੱਲ ਬਈ ਚੱਲ ਬੱਚਾ,ਮਨ ਦੇ ਪਾਪ ਧੋ ਲੈ .....ਆਜਾ ਬੀਬੀ....." ਇੱਕ ਅੱਧਖੜ੍ਹ ਆਦਮੀ ਨੇ ਮੋਰ ਪੰਖੀ ਚੌਰ ਗੁਲਾਬ ਵੱਖ ਉਲਾਰਿਆ। ਉਹਨੇ ਭਾਂਪ ਲਿਆ ਸੀ ਗੁਲਾਬ ਨੂੰ.....।

ਗੁਲਾਬ ਇੱਕ ਦਮ ਭੁੜਕੀ ਤੇ ਥੜ੍ਹੇ ਉੱਪਰ ਜਾ ਚੜ੍ਹੀ। ਉਹ ਅਵਾ-ਤਵਾ ਬੋਲਣ ਲੱਗੀ.... ਐਵੇਂ ਊਟ ਪਟਾਂਗ। "ਮੈਂ ਖਾ ਜਾਉਂਗੀ ਸਾਰੇ ਟੱਬਰ ਨੂੰ.....ਪ੍ਰੀਤਮ ਸਿਉਂ ਦੀ ਜਾਨ ਮੇਰੀ ਮੁੱਠੀ 'ਚ ਆ...ਉਹਦਾ ਲਹੂ ਵਹਾਊਂ ਨਾਲੀਆਂ 'ਚ....ਮੈਂ ਅੱਗ ਲਾਦੂੰ ਸਾਰਿਆਂ ਨੂੰ.....ਸ਼ਰਾਬੀ ਸੱਤੇ ਨੂੰ ਵੀ....ਜੁਗਨੂੰ ਪਾਣੀ ਪਾ ਬਾਲਟੀਆਂ ਭਰ-ਭਰ.... "ਬੋਲਦੀ-ਬੋਲਦੀ ਉਹ ਬਹਿ ਗਈ ਤੇ ਸਿਰ ਮਾਰਨ ਲੱਗੀ। ਉਹਦੇ ਗਿੱਲੇ ਵਾਲਾਂ 'ਚ ਹੀ ਉਹਦਾ ਮੂੰਹ ਗਵਾਚ ਗਿਆ। ਉਹ ਆਪਣੇ ਹੱਥ ਇੱਟਾਂ ਦੇ ਫਰਸ਼ ਉੱਤੇ ਮਾਰਨ ਲੱਗੀ ਤੇ ਪੂਰੇ ਜੋਸ਼ ਨਾਲ ਸਿਰ ਘੁਮਾਉਣ ਲੱਗੀ।

ਗੁਲਾਬ ਘੰਟੇ ਤੋਂ ਉੱਪਰ ਸਮੇਂ ਤੱਕ ਖੇਲਦੀ ਰਹੀ। ਕਈ ਕੁੜੀਆਂ ਖੇਲਣ ਬੈਠੀਆਂ ਤੇ ਥੱਕ ਹਾਰ ਕੇ ਚਲੀਆਂ ਗਈਆਂ। ਗੁਲਾਬ ਨੇ ਤਾਂ ਬਹੁਤ ਚਿਰ ਲਾਇਆ। ਜਦੋਂ ਪੂਰੀ ਤਰ੍ਹਾਂ ਹੰਭ ਗਈ ਫਿਰ ਹੀ ਖੇਲਣੋ ਹਟੀ। ਮੈਂ ਤੇ ਭੂਆ ਜੀ ਨੇ ਸਹਾਰਾ ਦੇ ਕੇ ਉਹਨੂੰ ਉਠਾਇਆ ਤੇ ਬੁਰੇ ਹਾਲ ਹੋਈ ਨੂੰ ਕਮਰੇ 'ਚ ਲੈ ਆਏ।

"ਜੁਗਨੂੰ..... ਕਾਕਾ ਘਬਰਾ ਨਾ.....ਬੱਸ ਪੰਜ ਛੇ ਦਿਨਾਂ 'ਚ ਗੁਲਾਬ ਠੀਕ ਹੋ ਜਾਣਾ....." ਭੂਆ ਜੀ ਨੇ ਮੇਰੇ ਡਰੇ ਹੋਏ ਚਿਹਰੇ ਵੱਲ ਦੇਖ ਕੇ ਸ਼ਾਇਦ ਇਹ ਗੱਲ ਕਹੀ ਸੀ।

"ਨਈਂ ਭੂਆ ਜੀ.....ਮੈਂ ਤਾਂ ਸੋਚਦਾ ਸੀ ਆਪਣੀ ਗੁਲਾਬ ਨੂੰ ਕੀ ਹੋਈ ਜਾਂਦੈ?"

"ਬੱਚਿਆ,ਜਿਨ੍ਹਾਂ ਨੂੰ ਬਾਹਰਲੀਆਂ ਚੀਜ਼ਾ ਚਿੰਬੜੀਆਂ ਹੁੰਦੀਐਂ,ਐਂ ਈ ਬੁਰਾ ਹਾਲ ਕਰਦੀਆਂ ਉਹ ਬੰਦੇ ਦਾ.....ਬੱਸ ਠੀਕ ਹੋ ਜਾਣਾ ਹੁਣ ਗੁਲਾਬ ਨੇ..." ਕਹਿੰਦੀ ਭੂਆ ਜੀ ਨੇ ਡੋਲੂ 'ਚੋਂ ਦੁੱਧ ਦਾ ਗਲਾਸ ਭਰ ਕੇ ਗੁਲਾਬ ਦੇ ਬੁੱਲ੍ਹਾਂ ਨੂੰ ਲਾਇਆ।

"ਜੁਗਨੂੰ.... ਤੂੰ ਕਾਕਾ ਤੇਲ ਲੈ ਕੇ ਗੁਲਾਬ ਦੀਆਂ ਪਿੰਨੀਆਂ ਨੂੰ ਝੱਸ.....ਲਿਆ ਮੈਂ ਸਿਰ 'ਚ ਪਾਵਾਂ ਤੇਲ....."

ਪਹਿਲਾਂ ਮੈਂ ਲੱਤਾਂ ਦੀ ਮਾਲਿਸ਼ ਕੀਤੀ ਫਿਰ ਗੁਲਾਬ ਦੀਆਂ ਬਾਹਾਂ ਨੂੰ ਤੇਲ ਮਲਿਆ। ਮੈਨੂੰ ਲੰਗਰ 'ਚੋਂ ਰੋਟੀ ਲਿਆਉਣ ਲਈ ਭੇਜ ਕੇ ਭੂਆ ਜੀ ਨੇ ਗੁਲਾਬ ਦੀ ਪਿੱਠ ਦੀ ਮਾਲਿਸ਼ ਕੀਤੀ।

ਰਾਤ ਨੂੰ ਇੱਕ ਦੌਰਾ ਪਿਆ ਗੁਲਾਬ ਨੂੰ। ਮੈਂ ਤੇ ਭੂਆ ਜੀ ਨੇ ਹੱਥਾਂ ਪੈਰਾਂ ਦੀ ਮਾਲਿਸ਼ ਕਰਕੇ ਉਹਨੂੰ ਸਾਂਭ ਲਿਆ।

ਅਗਲੇ ਦਿਨ ਫੇਰ ਦੁੱਧ-ਧਾਰ ਹੇਠਾਂ ਗੁਲਾਬ ਨੂੰ ਨੁਹਾਇਆ। ਓਸੇ ਤਰ੍ਹਾਂ ਗੁਲਾਬ ਦਾ ਬੁਰਾ ਹਾਲ ਹੋਇਆ। ਖੇਲਣ ਕਰਕੇ। ਓਹਨੂੰ ਮੈਂ ਤੇ ਭੂਆ ਜੀ ਸਹਾਰਾ ਦੇ ਕੇ ਕਮਰੇ ਵਿੱਚ ਲਿਆਏ। "ਜੁਗਨੂੰ,ਪੁੱਤ ਪਹਿਲਾਂ ਤਾਂ ਤੇਲ ਝੱਸ ਗੁਲਾਬ ਦੇ ਸਿਰ 'ਚ.....ਫੇ ਲੱਤਾਂ ਬਾਹਾਂ ਦੀ ਮਾਲਿਸ਼ ਕਰੀਂ,ਕੱਲ੍ਹ ਵਾਂਗ....ਮੈਂ ਦੀਵਾਨ ਸੁਣ ਆਵਾਂ.....ਲੰਗਰ 'ਚੋਂ ਪ੍ਰਸ਼ਾਦਾ ਲੈ ਆਈਂ....." ਭੂਆ ਜੀ ਕਹਿ ਕੇ ਦੀਵਾਨ ਸੁਣਨ ਚਲੇ ਗਏ। ਸਾਡੇ ਨਾਲ ਵਾਲੇ ਕਮਰੇ ਦੀਆਂ ਬੁੜ੍ਹੀਆਂ ਕੱਲ੍ਹ ਦੀਆਂ ਈ ਤਿਆਰ ਕਰਦੀਆਂ ਸੀ ਭੂਆ ਜੀ ਨੂੰ

ਦੀਵਾਨ 'ਚ ਜਾਣ ਲਈ।

"ਪਿੱਠ ਵੀ ਤਾਂ ਮਲਣੀ ਆਂ...." ਕਹਿੰਦਿਆਂ ਗੁਲਾਬ ਨੇ ਹੌਲੀ ਹੌਲੀ ਆਪਣੀ ਕਮੀਜ ਨੂੰ ਫੜ ਕੇ ਉੱਪਰ ਨੂੰ ਚੁੱਕਿਆ। ਮੈਂ ਤ੍ਰਭਕ ਕੇ ਬੰਦ ਦਰਵਾਜ਼ੇ ਵੱਲ ਦੇਖਿਆ ਤੇ ਓਸੇ ਤਰ੍ਹਾਂ ਮਾਲਿਸ਼ ਕਰਨ ਲੱਗਾ। "ਤੇਰੇ ਹੱਥਾਂ ਨੂੰ ਕੀ ਹੋ ਗਿਐ ਜੁਗਨੂੰ ਜਾਨ ਈ ਹੈਨੀਂ.... ਹੇਠਾਂ ਬਹਿ ਕੇ ਮੇਰੇ ਢਿੱਡ ਨੂੰ ਮਲ.....ਜਿੱਦਾਂ ਮੰਮੀ ਮਲਦੀ ਆ..... ਚੱਜ ਨਾਲ ਮਲ ਤਾਂ ਸਹੀ।" ਗੁਲਾਬ ਹੌਲੀ-ਹੌਲੀ ਬੋਲ ਰਹੀ ਸੀ,ਦੱਬੀ ਆਵਾਜ਼ ਵਿੱਚ। ਮੇਰੇ ਹੱਥਾਂ ਵਿੱਚ ਜਾਨ ਨਹੀਂ ਸੀ ਰਹੀ,ਗੁਲਾਬ ਨੂੰ ਝੱਟ ਪਤਾ ਲੱਗ ਗਿਆ।

ਗੁਲਾਬ ਕੰਬਲ ਲੈ ਕੇ ਪੈ ਗਈ ਤੇ ਮੈਨੂੰ ਲੱਤਾਂ ਘੁੱਟਣ ਲਈ ਕਿਹਾ। ਜਿੱਥੇ-ਜਿੱਥੇ ਕਹਿੰਦੀ ਰਹੀ,ਮੈਂ ਘੁੱਟਦਾ ਰਿਹਾ। ਉਹਦੇ ਪਿੰਡੇ ਦਾ ਹਾਲ ਬਹੁਤ ਬੁਰਾ ਹੋਇਆ ਸੀ,ਖੇਲਦੀ ਦਾ। ਪਿੰਡੇ ਦੀ ਪੋਰ-ਪੋਰ ਦੁਖਦੀ ਸੀ। ਮੈਂ ਉਹਦੇ ਪਿੰਡੇ ਨੂੰ ਘੁੱਟਦਾ ਰਿਹਾ ਤੇ ਉਹ ਸੌਂ ਗਈ।

"ਮੰਮੀ, ਤੂੰ ਸੁੱਤੀ ਰਹਿ.....ਮੈਂ ਤੇ ਜੁਗਨੂੰ ਚੌਂਕੀ ਭਰ ਆਉਂਦੇ ਆਂ।" ਤੜਕੇ ਸਭ ਤੋਂ ਪਹਿਲਾਂ ਉੱਠ ਕੇ ਗੁਲਾਬ ਤੌਲੀਆ ਤੇ ਕੱਪੜੇ ਚੁੱਕ ਕੇ ਤਿਆਰ ਹੋ ਗਈ।

"ਹਈ ਸ਼ਾਵਾ ਮੇਰੀ ਧੀ ਦੇ.....ਜੈ ਹੋਵੇ ਬਾਬਿਆਂ ਦੀ....." ਭੂਆ ਉੱਠ ਕੇ ਬੈਠਦੀ ਹੋਈ ਖੁਸ਼ੀ ਵਿੱਚ ਬੋਲੀ,"ਜੁਗਨੂੰ.....ਉੱਠ ਵੇ.....ਦੇਖ ਆਪਣੀ ਗੁਲਾਬ ਨੂੰ ਬਾਬਿਆਂ ਨੇ ਠੀਕ ਕਰ 'ਤਾ...."

ਗੁਲਾਬ ਮੈਨੂੰ ਲੈ ਕੇ ਦੁੱਧ ਧਾਰ ਵੱਲ ਤੁਰ ਪਈ। "ਗੁਲਾਬ ਅਜੇ ਤਾਂ ਨ੍ਹੇਰਾ ਈ ਬਹੁਤ ਆ..... ਠਹਿਰ ਕੇ ਚੱਲਣਾ ਸੀ।"

"ਤੈਨੂੰ ਡਰ ਲਗਦਾ....ਲਿਆ ਮੈਂ ਤੇਰਾ ਹੱਥ ਫੜ ਲਵਾਂ....." ਗੁਲਾਬ ਨੇ ਮੇਰਾ ਹੱਥ ਫੜ ਲਿਆ। ਫਿਰ ਓਹਨੇ ਆਪਣਾ ਕੰਬਲ ਅੱਧਾ ਮੇਰੇ ਉੱਤੇ ਦੇ ਦਿੱਤਾ,"ਏਸ ਲੋਈ 'ਚ ਕਿਤੇ ਠੰਡ ਰੁਕਦੀ ਆ.....ਆ ਜਾ ਮੇਰੇ ਨਾਲ।" ਅਸੀਂ ਫਸ ਕੇ ਹੌਲੀ ਹੌਲੀ ਤੁਰਨ ਲੱਗੇ।

ਦੁੱਧ ਧਾਰ ਕੋਲ ਜਾ ਕੇ ਮੈਂ ਗੁਲਾਬ ਨੂੰ ਕਿਹਾ "ਅੱਜ ਨੀ ਮੈਂ ਨ੍ਹਾਉਣਾ..... ਤੂੰ ਕੱਲੀ ਨ੍ਹਾ"

"ਤੈਨੂੰ ਪਤਾ ਨਈਂ .....ਜੇ ਮੈਂ ਡਿੱਗ ਪਈ..... ਪੱਥਰਾਂ ਉੱਤੇ.....ਲਾਹ ਤੂੰ ਕੱਪੜੇ....." ਉਹ ਔਖੀ ਹੋ ਕੇ ਰੋਹਬ ਨਾਲ ਬੋਲੀ।

ਉਹ ਮੈਨੂੰ ਫੜ ਕੇ ਹੀ ਦੁੱਧ ਧਾਰ ਹੇਠਾਂ ਹੋਈ।

ਬਾਂਸਾਂ ਦੀ ਝਿੜੀ 'ਚ ਕੱਪੜੇ ਬਦਲ ਕੇ ਜਦੋਂ ਉਹ ਮੁੜੀ ਤਾਂ ਉਹ ਠੰਡ ਨਾਲ ਕੰਬ ਰਹੀ ਸੀ। ਆਲੇ -ਦੁਆਲੇ ਪਹਾੜੀਆਂ ਉੱਪਰ ਚਾਨਣ ਪਸਰਨ ਲੱਗਾ ਸੀ। ਕੋਈ-ਕੋਈ ਜਨੌਰ ਬੋਲਣ ਲੱਗਾ ਸੀ। ਲੋਕ ਹੌਲੀ ਹੌਲੀ ਆਉਣੇ ਸ਼ੁਰੂ ਹੋ ਗਏ ਸੀ। ਕੰਬਲ ਦੇ ਵਿੱਚ ਗੁਲਾਬ ਮੈਨੂੰ ਜੱਫੀ ਪਾ ਕੇ ਬੈਠੀ ਸੀ।

"ਤੂੰ ਹੁਣ ਠੀਕ ਲੱਗਦੀ ਆਂ.....ਹੈਂ ਨਾ?"

"ਹਾਂ....ਮੈਂ ਠੀਕ ਈ ਸੀ,ਮੈਂ ਨੀ ਹੁਣ ਸਮਾਧ 'ਤੇ ਜਾਣਾ.....ਮੈਨੂੰ ਕੁੱਝ ਨੀ ਹੋਇਆ....." ਗੁਲਾਬ ਆਪਣਾ ਮੂੰਹ ਮੇਰੀ ਛਾਤੀ 'ਚ ਲੁਕਾਉਂਦੀ ਬੋਲੀ।

ਕਮਰੇ ਵਿੱਚ ਆਏ ਤਾਂ ਭੂਆ ਜੀ ਸਾਨੂੰ ਲੈ ਕੇ ਸਮਾਧ ਤੇ ਆ ਗਏ।

ਕੱਲ੍ਹ ਤੇ ਪਰਸੋਂ ਵਾਂਗ ਗੁਲਾਬ ਬੋਲੀ ਨਹੀਂ ਤੇ ਥੜ੍ਹੇ ਉੱਪਰ ਬਹਿ ਕੇ ਮੇਰੇ ਵੱਲ ਦੇਖਦੀ ਰਹੀ। ਫਿਰ ਹੌਲੀ-ਹੌਲੀ ਸਿਰ ਮਾਰਨ ਲੱਗੀ।

ਭੂਆ ਜੀ ਹੱਥ ਜੋੜ ਕੇ ਮੇਰੇ ਕੋਲ ਆ ਬੈਠੇ ਤੇ ਮੂੰਹ ਵਿੱਚ ਪਾਠ ਕਰਨ ਲੱਗੇ। ਛੇਤੀ ਹੀ ਗੁਲਾਬ ਖੇਲਣੋਂ ਹਟ ਗਈ ਤੇ ਹੌਲੀ-ਹੌਲੀ ਖਿਸਕਦੀ ਥੜ੍ਹੇ ਤੋਂ ਹੇਠਾਂ ਆ ਗਈ। ਮੈਂ ਤੇ ਭੂਆ ਜੀ ਓਹਨੂੰ ਲੈ ਕੇ ਕਮਰੇ ਵਿੱਚ ਆ ਗਏ।

ਪੰਜਵੀਂ ਚੌਂਕੀ 'ਤੇ ਗੁਲਾਬ ਬਿਲਕੁਲ ਠੀਕ ਸੀ। ਓਹਦੇ ਮੂੰਹ ਦੀ ਦਿੱਖ ਈ ਬਦਲ ਗਈ ਸੀ। ਅੱਖਾਂ ਦੀ ਚਮਕ ਹੋਰ ਹੋ ਗਈ ਸੀ ਤੇ ਉਹ ਹੁਣ ਹੱਸ ਹੱਸ ਗੱਲਾਂ ਕਰ ਰਹੀ ਸੀ। ਭੂਆ ਜੀ ਬਾਬੇ ਦਾ ਲੱਖ-ਲੱਖ ਸ਼ੁਕਰ ਮਨਾ ਰਹੇ ਸੀ। ਜਦੋਂ ਅਸੀਂ ਆਖਰੀ ਦਿਨ ਤੁਰੇ ਭੂਆ ਜੀ ਨੇ ਪੰਜ ਸੌ ਦੀ ਅਰਦਾਸ ਕਰਾਈ। ਪਿੰਡ ਪਹੁੰਚੇ ਤਾਂ ਪਿੰਡ 'ਚ ਸ਼ਾਇਦ ਹੀ ਕੋਈ ਬੁੜ੍ਹੀ ਬਚੀ ਹੋਵੇ ਜਿਹੜੀ ਗੁਲਾਬ ਨੂੰ ਵੇਖਣ ਨਾ ਆਈ ਹੋਵੇ।

ਭੂਆ ਜੀ ਨੇ ਆਖੰਡ ਪਾਠ ਕਰਾਇਆ। ਭਜਨ ਭਾਜੀ,ਓਹਦੇ ਬੱਚੇ ਤੇ ਵੱਡੀ ਬੀਜੀ ਵੀ ਆਏ। ਸਾਰੀ ਰਿਸ਼ਤੇਦਾਰੀ ਸੱਦੀ ਸੀ।

"ਵੱਡੇ ਪ੍ਰਹੁਣੇ ਨੂੰ ਨਈਂ ਸੱਦਿਆ.....ਉਹਨਾਂ 'ਚੋਂ ਕੋਈ ਦਿਸਦਾ ਈ ਨਈਂ।"ਭਜਨ ਭਾਅ ਜੀ ਭੂਆ ਨੂੰ ਪੁੱਛਣ ਲੱਗੇ।

"ਨਈਂ,ਉਹਨਾਂ ਨੂੰ ਨਈਂ ਸੱਦਿਆ..... ਮੈਂ ਤਾਂ ਬਾਬੇ ਦੇ ਦਰਬਾਰ ਫੈਸਲਾ ਕਰਕੇ ਆਈ ਆਂ.....ਭਜਨ ਬੱਸ ਬਈ.....ਮੈਂ ਤਾਂ ਹਾਰ ਗਈ.....ਮੈਨੂੰ ਧੀ ਦੀ ਜਾਨ ਨਾਲੋਂ ਵਧ ਕੇ ਕੁਝ ਨੀ.....ਮੈਂ ਸੁਨੇਹਾ ਭੇਜਤਾ ਸੀ ਪ੍ਰੀਤਮ ਦੀ ਮਾਂ ਨੂੰ ਪਈ ਜਿੱਥੇ ਮਰਜੀ ਆ ਵਿਆਹ। ਮੰਗ ਲਵੇ.....ਭਰਾਵਾ ਮੈਂ ਕੁੜੀ ਗਵਾਉਣੀ ਆਂ ਹੱਥੋਂ....." ਭੂਆ ਜੀ ਪਿਛਲੀ ਬੈਠਕ ਵਿੱਚ ਬੈਠੇ ਹੌਲੀ ਹੌਲੀ ਬੋਲ ਰਹੇ ਸੀ।

"ਆਹ ਤਾਂ ਤੂੰ ਬੜਾ ਈ ਚੰਗਾ ਕੀਤਾ ਭੈਣ....ਬੇਜੀ ਨੇ ਬਥੇਰਾ ਤੁਹਾਨੂੰ ਕਿਹਾ, ਤੁਸੀਂ ਉਦੋਂ ਗੱਲ ਨਈਂ ਸੀ ਮੰਨੀ....." ਭਜਨ ਭਾਜੀ ਖੁਸ਼ ਹੋ ਕੇ ਬੋਲੇ।

ਤਕਾਲਾਂ ਪਈਆਂ ਤੇ ਭਜਨ ਭਾਜੀ ਨੇ ਜਦੋਂ ਗੱਡੀ ਕੱਢ ਕੇ ਸੜਕ ਤੇ ਖੜ੍ਹੀ ਕੀਤੀ ਤਾਂ ਵੱਡੇ ਬੇਜੀ ਨੇ ਮੈਨੂੰ ਕੋਲ ਸੱਦਿਆ ਤੇ ਮੇਰੇ ਮੋਢੇ ਨੂੰ ਪਿਆਰ ਨਾਲ ਪਲੋਸਦੇ ਕਹਿਣ ਲੱਗੇ....."ਪੁੱਤ ਤੈਂ ਹੁਣ ਏਥੇ ਈ ਰਹਿਣੈਂ.....ਆਪਣੀ ਭੂਆ ਕੋਲ.....ਏਨਾਂ ਨੂੰ ਵੀ ਲੋੜ ਐ ਬੰਦੇ ਦੀ......ਮਲਕੀਤ ਕੁਰ ਕਹਿੰਦੀ ਆ ਅਸੀਂ ਨੀ ਭੇਜਣਾ ਜੁਗਨੂੰ ਨੂੰ....।"

"ਇਹ ਕੀ ਹੋਈ ਜਾਂਦੈ ਗੁਲਾਬ.....?"

"ਮੈਨੂੰ ਕੀ ਪਤਾ।.....ਇਹ ਬੰਦੇ ਦੇ ਵੱਸ ਦੀ ਗੱਲ ਨਈਂ ਹੁੰਦੀ ਜੁਗਨੂੰ....." ਗੁਲਾਬ ਹੱਸ ਕੇ ਬੋਲੀ। "ਕਿਹੜੇ ਬੰਦੇ ਦੇ.....?" ਮੈਂ ਵੀ ਹੱਸ ਕੇ ਕਿਹਾ। "ਮੈਨੂੰ ਕੀ ਪਤਾ।" ਗੁਲਾਬ ਨੂੰ ਕੋਈ ਗੱਲ ਨਹੀਂ ਆਈ ਤੇ ਉਹ ਖਿੜਖਿੜਾ ਕੇ ਹੱਸੀ ਤੇ ਮੁਸਕਰਾ ਕੇ ਦੂਜੇ ਕਮਰੇ ਵੱਲ ਨੂੰ ਦੌੜ ਗਈ।

**ਯਾਦ**

ਤਰਕਸ਼ੀਲ ਲਹਿਰ ਦੇ ਸਮਰਥਕਾਂ ਲਾਭ ਸਿੰਘ ਬਾਜਕ ਐੱਨ.ਐੱਫ.ਐੱਲ.ਆਗੂ ਤੇ ਗੁਰਚਰਨ ਸਿੰਘ ਨੇ ਆਪਣੀ ਮਾਤਾ ਭਗਵਾਨ ਕੌਰ ਦੇ ਮੌਤ ਉਪਰੰਤ ਅੱਖਾਂ ਭੇਂਟ ਕੀਤੀਆਂ ਤੇ ਮਾਤਾ ਦੀ ਯਾਦ ਵਿੱਚ ਜਨਤਕ ਥਾਵਾਂ ਤੇ ਪੱਦੇ ਲਗਾਏ। ਬਠਿੰਡਾ ਇਕਾਈ ਨੂੰ 500 ਰੁਪਏ ਸਹਾਇਤਾ ਵੀ ਭੇਜੀ।





# ਧਰਤੀ ਦੇ ਬਰੇਕ

ਜੋਚਾਰੀਅਸਤ ਇਵਨ-ਮੁਹੰਮਦ

ਇਸ ਵਿਗਿਆਨੀ ਦੀ 1283 ਈਸਵੀ ਵਿਚ ਮੌਤ ਹੋਈ। ਉਹ ਆਪਣੇ ਵਾਰਸਾਂ ਲਈ 'ਵੰਡਰ ਆਦ ਦੀ ਕਰੀਏਸ਼ਨ' ਨਾਂ ਦੀ ਇਕ ਕਿਤਾਬ ਛੱਡ ਗਿਆ। ਇੱਥੇ ਅਸੀਂ ਉਸ ਕਿਤਾਬ ਵਿਚੋਂ ਇੱਕ ਪੈਰਾ ਦੱਸਦੇ ਹਾਂ।

"ਜਾਣ ਲਵੋ ਕਿ ਸਾਲ ਦੇ ਵੱਖਰੇ-2 ਮੌਸਮਾਂ ਵਿਚ ਅਤੇ ਹਰ ਮਹੀਨੇ ਦੇ ਪਹਿਲੇ ਤੇ ਆਖਰੀ ਦਿਨ ਰਾਤ ਜਾ ਦਿਨ ਨੂੰ ਇਕ ਨਿਸ਼ਚਿਤ ਸਮੇਂ ਤੇ ਸਮੁੰਦਰ ਆਪਣੇ ਪਾਣੀ ਨੂੰ ਉੱਪਰ ਚੱਕਣ ਦੀ ਸ਼ਕਤੀ ਗ੍ਰਹਿਣ ਕਰ ਲੈਂਦਾ ਹੈ ਜਿਸ ਨਾਲ ਸਮੁੰਦਰ ਵਿਚ ਜਵਾਰਭਾਟੇ ਆਉਂਦੇ ਹਨ ਤੇ ਪਾਣੀ ਵਿਚ ਖਲਬਲੀ ਮੱਚ ਜਾਂਦੀ ਹੈ।"

ਇਸ ਤਰ੍ਹਾਂ ਤੁਸੀਂ ਦੇਖਦੇ ਹੋ ਕਿ ਪੀਲੇ ਸਮੁੰਦਰ ਦੇ ਕੰਢੇ ਵਸੇ ਹੋਏ ਚੀਨੀ ਲੋਕ ਅਤੇ ਆਈਸਲੈਂਡ ਦੇ ਸਮੁੰਦਰੀ ਸਫਰਾਂ 'ਤੇ ਜਾਣ ਵਾਲੇ ਲੋਕ ਇਸ ਹੈਰਾਨੀ ਵਾਲੀ ਘਟਨਾ ਤੋਂ ਪਹਿਲਾਂ ਹੀ ਜਾਣੂ ਸਨ। ਸਮੁੰਦਰੀ ਸਫਰ ਤੇ ਜਾਣ ਵਾਲੇ ਲੋਕਾਂ ਦਾ ਇਸ ਨਾਲ ਅਕਸਰ ਵਾਸਤਾ ਪੈਂਦਾ ਸੀ।

ਪਰ ਇਸਦਾ ਕਾਰਨ ਕੀ ਹੈ?

ਸਮੁੰਦਰੀ ਲਹਿਰਾਂ ਚੰਦ ਦੇ ਹਿਸਾਬ ਨਾਲ ਉੱਡਦੀਆਂ ਹਨ, ਉਹ ਟੇਡੀਆਂ-ਮੇਡੀਆਂ ਹੋ ਜਾਂਦੀਆਂ ਹਨ। ਜਦ ਚੰਦ ਉਨ੍ਹਾਂ 'ਤੇ ਸਾਹ ਖਿੱਚਦਾ ਹੈ। ਪਰ ਚੰਦ ਦੀ ਚਾਲ ਨਾਲ ਉਹ ਬਹੁਤ ਵੱਡੀਆਂ ਵੀ ਹੋ ਜਾਂਦੀਆਂ ਹਨ। ਇਹ ਆਇਸਲੈਂਡ ਦੀ ਇਕ ਲੋਕਗਾਥਾ ਜਿਸਦਾ ਨਾਂਅ "ਗਿਮਵਾਗਲਾ" ਹੈ, ਵਿਚ ਆਉਂਦਾ ਹੈ।

ਮੁੜਕੇ ਫਿਰ ਚੰਦ ਹੀ ਇਸ ਚੀਜ਼ ਦਾ ਜ਼ਿੰਮੇਵਾਰ ਹੈ।

ਚਲੋ ਵੇਖੀਏ ਕਿ ਤਾਰਾ ਵਿਗਿਆਨੀ ਇਸ ਬਾਰੇ ਕੀ ਕਹਿੰਦੇ ਹਨ। ਉਹ ਪੁਰਾਣੇ ਜ਼ਮਾਨੇ ਤੋਂ ਧਰਤੀ ਦੇ ਬਿਲਕੁਲ ਨੇੜੇ ਦੇ ਗੁਆਂਢੀ ਚੰਦ ਬਾਰੇ ਖੋਜ ਕਰਦੇ ਰਹੇ ਹਨ ਅਤੇ ਬਿਲਕੁਲ ਸਹੀ ਦੱਸ ਸਕਦੇ ਹਨ ਕਿ ਅਕਾਸ਼ ਵਿਚ ਚੰਦਰਮਾ ਕੱਲ ਕਿਹੜੀ ਥਾਂ ਹੋਵੇਗਾ ਅਤੇ ਅੱਜ ਤੋਂ ਕਈ ਸਾਲਾਂ ਬਾਅਦ ਉਸਦੀ ਕੀ ਸਥਿਤੀ ਹੋਵੇਗੀ। ਅਰਬੀ ਵਿਗਿਆਨੀਆਂ ਨੇ ਇਸ ਤੱਥ ਨੂੰ ਇੱਕ ਹਜ਼ਾਰ ਸਾਲ ਪਹਿਲਾਂ ਲੱਭ ਲਿਆ ਸੀ। ਇੱਥੋਂ ਤੱਕ ਕਿ ਦੋ ਸਦੀਆਂ ਪਹਿਲਾਂ ਹੋਏ ਅਰਬੀ ਯੋਗੀ ਅਤੇ ਮਹਾਨ ਤਾਰਾ-ਵਿਗਿਆਨੀ ਕਲਾਡੀਅਸ ਪਟੋਲਮੀ ਨੇ ਇਸ ਸਵਾਲ ਦਾ ਸਹੀ ਜਵਾਬ ਦੇ ਦਿੱਤਾ ਸੀ। ਪਰ ਅੱਜ ਤਾਰਾ ਵਿਗਿਆਨੀਆਂ ਨੇ ਆਪਣੇ ਹਿਸਾਬ ਕਿਤਾਬ ਨੂੰ ਪ੍ਰਚੀਨ ਕਾਲ ਵਿਚ ਦਿੱਤੀਆਂ ਖੋਜਾਂ ਨਾਲ ਮਿਲਾਇਆ ਤਾਂ ਉਸ ਕੁਦਰਤੀ ਤੱਥ ਦਾ ਜਵਾਬ ਮਿਲਿਆ ਕਿ ਅੱਜ ਚੰਦਰ ਗ੍ਰਹਿਣ ਦਾ ਸਮਾਂ ਘਟ ਗਿਆ ਹੈ।

ਤੱਥ ਤਾਂ ਤੱਥ ਹੀ ਹੁੰਦਾ ਹੈ। ਵਿਗਿਆਨੀਆਂ ਨੇ ਆਪਣੀ ਖੋਜ ਵਿਚ ਚੰਦ ਦੀ ਰਫਤਾਰ ਤੇ ਚਾਲ ਬਾਰੇ ਸੁਧਾਰ ਕਰਨਾ ਸ਼ੁਰੂ ਕਰ ਦਿੱਤਾ ਅਤੇ ਅੱਗੇ ਹੋਰ ਖੋਜ ਕਰਨ ਲੱਗ ਪਏ ਹਨ।

ਉਨ੍ਹਾਂ ਨੇ ਸੋਚਿਆ ਕਿ ਚੰਦ ਦੀ ਰਫਤਾਰ ਜਾਂ ਚਾਲ ਤੇਜ਼ ਹੈ ਤਾਂ ਧਰਤੀ ਦੀ ਰਫਤਾਰ ਘੱਟ ਹੈ ਅਤੇ ਧਰਤੀ ਦੀ ਚਾਲ ਘੱਟ ਹੈ ਤਾਂ ਕਿਹੜੀਆਂ ਚੀਜ਼ਾਂ ਉਸਦੀ ਚਾਲ ਵਿੱਚ ਰੁਕਾਵਟਾਂ ਪਾ ਰਹੀਆਂ ਹਨ। ਸ਼ਾਇਸ ਦੀ ਇਸ ਚੀਜ਼ ਦੀ ਜਿੰਮੇਵਾਰ ਉਹ ਸਮੁੰਦਰੀ ਲਹਿਰਾਂ ਹੀ ਹਨ ਜੋ ਚੰਦ ਦੀ ਵਜਾ ਕਰਕੇ ਸਮੁੰਦਰ ਵਿਚ ਉੱਡਦੀਆਂ ਹਨ।

ਇਸ ਤੋਂ ਇਹ ਕਿਹਾ ਜਾ ਸਕਦਾ ਹੈ ਕਿ ਸਾਡੇ ਗ੍ਰਹਿ ਦਾ ਕੋਈ ਆਪਣਾ ਬਰੇਕ ਸਿਸਟਮ ਹੈ ਜਾਂ ਕੋਈ ਇਸ ਦੀ ਕ੍ਰਿਆ ਹੈ ਜੋ ਸਮੇਂ ਅਨੁਸਾਰ ਘਟਦੀ ਰਹਿੰਦੀ ਹੈ। ਇਹ ਇਕ ਤੱਥ ਹੈ ਜੋ ਵਿਗਿਆਨੀਆਂ ਦੀ ਸਮਝ ਵਿਚ ਆਇਆ। ਇਹ ਬਰੇਕ ਸਿਸਟਮ ਉੱਪਰ ਅਕਾਸ਼ ਵਿਚ ਸਥਿਤ ਹੈ ਅਤੇ ਗਰੂਤਾ ਆਕਰਸ਼ਣ ਦੀ ਸ਼ਿਕਤੀ ਨਾਲ ਕੰਮ ਕਰਦਾ ਹੈ। ਚੰਦ ਧਰਤੀ ਦੇ ਵੱਡੇ ਵੱਡੇ ਸਮੁੰਦਰਾਂ ਦਾ ਪਾਣੀ ਆਪਣੀ ਗਰੂਤਾ ਆਕਸ਼ਰਣ ਸ਼ਕਤੀ ਨਾਲ ਨਿਸਚਿਤ ਸਮਿਆਂ ਤੇ ਆਪਣੇ ਵੱਲ ਖਿੱਚਦਾ ਹੈ। ਸਮੁੰਦਰ ਦੇ ਅੰਦਰਲੀ ਸਤਾ ਤੇ ਗਰੂਤਾ ਆਕਰਸ਼ਰਨ ਸ਼ਕਤੀ ਕਾਰਨ ਧਰਤੀ ਦੇ ਘੁੰਮਣ ਦੀ ਰਫਤਾਰ ਥੋੜੀ ਘਟ ਜਾਂਦੀ ਹੈ। ਜਦ ਸਮੁੰਦਰ ਦੀਆਂ ਲਹਿਰਾਂ ਧਰਤੀ ਦੇ ਕੁੱਝ ਹਿੱਸਿਆਂ ਤੇ ਬਹੁਤ ਵੱਡੀਆਂ ਹੁੰਦੀਆਂ ਹਨ ਅਤੇ ਕੁੱਝ ਹਿੱਸਿਆਂ ਤੇ ਛੋਟੀਆਂ ਹੁੰਦੀਆਂ ਹਨ ਤਾਂ ਇਹ ਲਹਿਰਾਂ ਬੜੇ ਖੋਲੇ ਸਮੁੰਦਰਾਂ ਵਿਚ ਬਹੁਤ ਵੱਡੀਆਂ ਹੁੰਦੀਆਂ ਹਨ ਜਦ ਕਿ ਧਰਤੀ ਦੇ ਹਿੱਸਿਆਂ ਨਾਲ ਘਿਰੇ ਹੋਏ ਸਮੁੰਦਰਾਂ ਵਿਚ ਇਹ ਛੋਟੀਆਂ ਹੀ ਹੁੰਦੀਆਂ ਹਨ।

ਬ੍ਰਹਿਮੰਡ ਦੇ ਸਿਧਾਂਤਾਂ ਬਾਰੇ ਖੋਜ ਕਰਨ ਵਾਲੇ ਤਾਰਾ ਵਿਗਿਆਨੀ ਜਿਵੇਂ ਕੀ ਗੈਲੀਲੀਓ, ਨਿਊਟਨ, ਔਰਲਰ, ਲਾਪਲਾਸ ਅਤੇ ਦੂਸਰਿਆਂ ਨੇ ਸਮੁੰਦਰੀ ਜਵਾਰਭਾਟਿਆਂ ਬਾਰੇ ਖੋਜ ਕੀਤੀ ਅਤੇ ਲਹਿਰਾਂ ਦੀ ਇਸ ਹੈਰਾਨਕੁਨ ਘਟਨਾ ਦੇ ਕਾਰਨਾਂ ਨੂੰ ਗਣਿਤ ਵਿਗਿਆਨ ਦੇ ਸਹਜੇ ਸਮਝਾਇਆ। ਪਰ ਜਾਰਜ ਡਾਰਵਨ ਪਹਿਲਾ ਵਿਗਿਆਨੀ ਸੀ ਜਿਸਨੇ ਜਵਾਰਭਾਟਿਆਂ ਦੀ ਇਸ ਘਟਨਾ ਬਾਰੇ ਨਵੇਂ ਤਰੀਕੇ ਤੇ ਵਿਚਾਰ ਕਰਨਾ ਸ਼ੁਰੂ ਕੀਤੀ।

....ਅਨੁ: ਸ਼ਾਮ ਲਾਲ, ਰਾਜਪੁਰਾ

---

## ਸਾਧ ਮਹਿਮਾ

*ਜਸਵੀਰ ਸਿੰਘ ਝਾੜੀਵਾਲਾ*

ਜਿੱਥੇ ਹੋਊ ਭੀੜ ਭੜੱਕਾ,
ਡੰਗਾ ਹੋਊ ਸਾਧ ਦਾ ਪੱਕਾ,
ਚਿੱਟੇ ਨੀਲੇ ਆਉਂਦੇ ਸਾਰੇ,
ਦੇਹ ਧਾਰੀ ਨੂੰ ਟੇਕਣ ਮੱਥਾ।
ਜਦ ਦੰਭੀ ਨੇ ਆਉਣਾ ਹੋਵੇ,
ਹੋ ਜਾਵਣ ਵਿਹਲੀਆਂ ਸੱਥਾਂ,
ਲੀਡਰਾਂ ਦੇ ਨਾਲ ਗੂੜ੍ਹੀ ਯਾਰੀ,
ਬਿਜਨਸ ਖੋਲ੍ਹੇ ਹੱਥੋਂ ਹੱਥਾਂ।
ਨਾਮ ਦਾਨ ਦਾ ਦੇ ਕੇ ਝਾਂਸਾ,
ਭੇਡਾਂ ਵਾਂਗ ਬਿਠਾ ਲਏ ਲੱਖਾਂ,
ਅਗਲੇ ਜਨਮਾਂ ਦਾ ਲਾਰਾ ਲਾ ਕੇ,
ਲਾਈ ਲੱਗ ਸ਼ਰਧਾਲੂ ਰੱਖਾਂ।
ਆਪਣੇ ਭਰਮ ਜਾਲ 'ਚ ਫਸਾ ਕੇ ਲੋਕੀਂ,
ਕੀਤੇ ਹੌਲੇ ਵਾਂਗੂੰ ਕੱਖਾਂ,
ਇਹਨਾਂ ਤੋਂ ਬਚ ਕੇ ਰਹਿਣਾ ਲੋਕੋ,
ਇਹ ਗੱਲ ਮੈ ਅਕਸਰ ਦੱਸਾਂ।

## ਖ਼ੋਜ ਖ਼ਬਰ-ਵਿਚਾਰ ਚਰਚਾ

ਤਾਰੀ ਬਰਮਿੰਘਮ

ਤਰਕਸ਼ੀਲ ਮੈਗਜ਼ੀਨ ਦੇ ਮਈ ਜੂਨ ਅੰਕ 'ਚ ਛਪੀ ਖ਼ੋਜ ਖ਼ਬਰ ਵਿੱਚ ਜੀਨਜ਼ ਬਾਰੇ ਲਿਖਿਆ ਹੈ ਕਿ ਇਨ੍ਹਾਂ ਰਾਹੀਂ ਅਸੀਂ ਆਪਣੇ ਪੁਰਖਿਆਂ ਦੇ ਤਜਰਬੇ ਆਦਿ ਕਰਦੇ ਹਾਂ ਪਰ ਇਹ ਖ਼ੋਜ ਖ਼ਬਰ ਠੀਕ ਨਹੀਂ ਹੈ ਤੇ ਇਹ ਸਾਬਿਤ ਵੀ ਹੋ ਚੁੱਕਾ ਹੈ। ਇਹ ਤਾਂ ਬਹੁਤ ਦੂਰ ਦੀ ਗੱਲ ਹੈ ਕਿ ਜੋ ਸਾਡੇ ਪੁਰਖਿਆਂ ਨੇ ਸਾਹ ਲਿਆ,ਖਾਧਾ ਪੀਤਾ ਜੀਨਜ਼ ਰਾਹੀਂ ਲੈ ਸਕਦੇ ਹਾਂ। ਅਸੀਂ ਉਨ੍ਹਾਂ ਦਾ ਕੋਈ ਵੀ ਤਜਰਬਾ ਵੀ ਹਾਸਿਲ ਨਹੀਂ ਕਰ ਸਕਦੇ। ਇਸ ਨੂੰ ਸਾਬਿਤ ਕਰਨ ਤੋਂ ਪਹਿਲਾਂ ਇਸੇ ਅੰਕ ਵਿੱਚ 'ਖ਼ਬਰ ਹੈ ਕਿ' ਕਾਲਮ ਵਿੱਚ ਜ਼ਿਕਰ ਹੈ ਕਿ 1956 ਇੱਕ ਬੱਚਾ (ਰਾਮੂ) ਮਿਲਿਆ ਸੀ ਜਿਹੜਾ ਬਘਿਆੜਾਂ ਨਾਲ ਰਹਿੰਦਾ ਸੀ। ਉਹ ਨਾ ਤਾਂ ਬੋਲ ਤੇ ਨਾਂ ਹੀ ਮਨੁੱਖਾਂ ਵਾਲਾ ਖਾਣਾ ਖਾਂਦਾ ਸੀ। ਲੇਖਕ ਨੇ ਸਮਾਜੀ ਅੰਗ ਬਾਰੇ ਗੱਲ ਕੀਤੀ ਹੈ ਭਾਵ ਜੇ ਬੱਚੇ ਨੂੰ ਚੰਗੇ ਤਜਰਬੇ ਨਹੀਂ ਸਿਖਾਏ ਜਾਂਦੇ ਜਾਂ ਮਿਲਦੇ ਤਾਂ ਉਹ ਚੰਗਾ ਤੇ ਉੱਚਾ ਇਨਸਾਨ ਨਹੀਂ ਬਣ ਸਕਦਾ। ਇਸੇ ਤਰ੍ਹਾਂ ਹੀ 1922 ਵਿੱਚ 2 ਭਾਰਤੀ ਬੱਚੇ ਮਿਲੇ ਸਨ ਤੇ ਹੁਣੇ ਹੀ ਟੈਲੀਵਿਜ਼ਨ ਤੇ Wild children ਪ੍ਰੋਗਰਾਮ ਇੰਗਲੈਂਡ ਵਿੱਚ ਦਿਖਾਇਆ ਗਿਆ ਹੈ ਕਿ ਸਮਾਜੀ ਤਜਰਬਿਆਂ ਤੇ ਸ਼ਿੱਖਿਆ ਤੋਂ ਬਿਨਾਂ ਇਹ ਜਾਨਵਰਾਂ ਦੀ ਸੰਗਤ ਨਾਲ ਉਹਨਾਂ ਵਾਂਗ ਹੀ ਵਿਵਹਾਰ ਕਰਦੇ ਹਨ। ਇਸ ਤੋਂ ਇਹ ਵੀ ਸਾਬਿਤ ਹੁੰਦਾ ਹੈ ਕਿ ਹਾਈ ਪ੍ਰੋਸੈੱਸ (High Cognitive Functions) ਨਹੀਂ ਦੇ ਸਕਦੇ। ਮੈਂ ਇੱਥੇ ਇੱਕ ਪ੍ਰਸਿੱਧ ਮਨੋਵਿਗਿਆਨੀ ਜੇ.ਬੀ.ਵਾਟਸਨ ਜਿਸ ਨੂੰ Behaviour psychology ਦਾ ਫਾਦਰ ਮੰਨਿਆ ਜਾਂਦਾ ਹੈ ਦਾ ਕਥਨ ਲਿਖਦਾ ਹਾਂ,"ਮੈਨੂੰ ਕੋਈ ਵੀ ਬੱਚਾ ਭਾਵੇਂ ਕਿਸੇ ਵੀ ਕੌਮ ਦਾ ਹੋਵੇ,ਦਿਓ.... ਮੈਂ ਉਸ ਨੂੰ ਡਾਕਟਰ,ਵਕੀਲ,ਚੰਗਾ,ਇਨਸਾਨ ਜਾਂ ਚੋਰ ਬਣਾ ਸਕਦਾ ਹਾਂ।" ਇਸ ਤੋਂ ਵੀ ਪਤਾ ਚਲਦਾ ਹੈ ਕਿ ਜੀਨਜ਼ ਤਜਰਬੇ ਜਾਂ ਸਮਾਜੀ ਸਿੱਖਿਆ ਨਹੀਂ ਦਿੰਦੇ। ਜਿਸ ਤਰ੍ਹਾਂ ਖ਼ਬਰ ਵਿੱਚ ਜੀਨਜ਼ ਬਾਰੇ ਲਿਖਿਆ ਹੈ ਤਾਂ ਸਾਨੂੰ ਇਹ ਵੀ ਪਤਾ ਹੋਣਾ ਚਾਹੀਦਾ ਸੀ ਕਿ ਅਸੀਂ ਕਿਹੜੇ ਜੰਗਲਾਂ (Evolution) ਥਾਂ ਤੇ ਕਿਸ ਟ੍ਰਾਈਬ ਦੀ ਔਲਾਦ ਹਾਂ। ਫਿਰ ਤਾਂ ਪੂਰਵ ਜਨਮ ਦੀਆਂ ਕਹਾਣੀਆਂ ਵੀ ਸੱਚ ਹੋਣੀਆਂ ਸਨ ਜਿਹੜੀਆਂ ਤਰਕਸ਼ੀਲਾਂ ਨੇ ਗਲਤ ਸਾਬਿਤ ਕਰ ਦਿੱਤੀਆਂ। ਜੀਨਜ਼ ਜਾਂ ਡੀ.ਐੱਨ.ਏ.ਸੈਗਮੈਂਟ(Segment) ਕੀ ਹਨ ਤੇ ਇਹ ਕ੍ਰੋਮੋਸੋਮਜ਼ ਪਾਏ ਜਾਂਦੇ ਹਨ। ਡੀ.ਐੱਨ.ਏ. ਕ੍ਰੋਮੋਸੋਮ ਨੂੰ ਬਣਾਉਣ ਵਾਲਾ Constituents ਇਹ ਸਟਰਕਚਰ (Structure) Coded-Instructions ਨਸੀਹਤ ਹੀ ਕਰਨ ਵਾਲੇ ਰਸਾਇਣਕ ਹਨ। RNA ਇਨ੍ਹਾਂ ਨਸੀਹਤਾਂ ਦਾ ਪਹਿਲਾ ਅਨੁਵਾਦ (Translate) ਕਰਦਾ ਤੇ ਫਿਰ ਅਮਲ ਹੁੰਦਾ ਹੈ। ਡੀ.ਐੱਨ.ਏ. ਦਾ ਮੂਲ ਸ਼ੂਗਰ ਤੇ ਫਾਸਫੇਟ ਹਨ। ਇਨ੍ਹਾਂ ਰਸਾਇਣਾਂ ਦੇ ਨਾਲ ਹੋਰ ਬੇਸ ਵੀ ਹਨ। ਸੋ ਜਿਵੇਂ ਬੱਚਾ ਰਾਮੂ ਨਾ ਬੋਲ ਸਕਦਾ ਸੀ ਤੇ ਨਾ ਹੀ ਸਾਡਾ ਖਾਣਾ ਖਾਂਦਾ ਸੀ ਮੇਰਾ ਇਹ ਕਹਿਣ ਤੋਂ ਭਾਵ ਕਿ ਸਾਡੇ ਜੀਨਜ਼ ਤਾਂ ਸਾਡੇ ਸਰੀਰਕ ਚਿੰਨ੍ਹ,ਵਿਕਾਸ ਅਤੇ ਸਰੀਰਕ ਕ੍ਰਿਆਵਾਂ ਤਿਆਰ ਕਰਦੇ ਹਨ! ਇਨ੍ਹਾਂ ਵਿੱਚ ਕੋਈ ਉੱਚੀਆਂ ਕ੍ਰਿਆਵਾਂ (High Cognitive Functions) ਨਹੀਂ ਸਮਾਈਆਂ ਹੁੰਦੀਆਂ। ਜੀਨਜ਼ ਖਾਸ ਕੁਦਰਤੀ ਕਾਰਵਾਈ ਜਾਂ ਮੁਹਾਂਦਰੇ ਨੂੰ (Process of feature) ਸਰੀਰ 'ਚ ਪ੍ਰਭਾਵ ਜਾਂ ਕਾਬੂ ਕਰਦਾ ਹੈ। ਹੁਣ ਵਿਗਿਆਨੀਆਂ ਨੇ ਇਹ ਵੀ ਸਿੱਧ ਕਰ ਦਿੱਤਾ ਹੈ ਕਿ ਬੱਚੇ ਦੀ ਦੇਖਣ ਸ਼ਕਤੀ ਇੱਕ ਸਾਲ ਤੋਂ ਬਾਦਅ ਪੂਰੀ ਵਿਕਾਸ ਹੁੰਦੀ ਹੈ। ਆਮ ਬੱਚੇ ਦੇ ਜਨਮ ਤੋਂ ਵੱਡੇ ਹੋਣ ਤੱਕ ਜੀਨਜ਼ ਦੀ ਗਿਣਤੀ ਤਕਰੀਬਨ ਇੱਕੋ ਹੀ ਰਹਿੰਦੀ ਹੈ ਪਰ ਜਨਮ ਤੋਂ ਨੌਜਵਾਨ ਹੋਣ ਤੱਕ ਦਿਮਾਗ ਚਾਰ ਗੁਣਾ ਹੋ ਜਾਂਦਾ ਹੈ। ਇਹ ਸਿੱਖਿਆ ਅਤੇ ਤਜਰਬਿਆਂ ਕਰਕੇ Neuronal Connections ਪੈਦਾ ਹੋਣ ਕਰਕੇ ਚਾਰ ਗੁਣਾਂ ਵਧਦਾ ਹੈ। ਇਸ ਨਾਲ ਹੀ Mental Skills ਪ੍ਰਾਪਤ ਹੁੰਦੀਆਂ ਹਨ ਜਿਵੇਂ ਤਰਕ, ਯਾਦਾਸ਼ਤ, ਸੋਚ, ਵਫਾਦਾਰੀ, ਹਮਦਰਦੀ,ਹਲੀਮੀ,ਜਿੰਮੇਵਾਰੀ ਆਦਿ ਬਹੁਤ ਸਾਰੇ ਮਨੋਵਿਗਿਆਨੀ ਇਸ ਗੱਲ ਨਾਲ ਸਹਿਮਤ ਹਨ ਕਿ ਬੱਚੇ ਦੇ ਸਹੀ ਵਿਕਾਸ ਲਈ ਜਰੂਰੀ ਹੈ ਕਿ ਆਲਾ ਦੁਆਲਾ ਸਿਹਤ ਵਰਧਕ ਹੋਵੇ। ਇਹ ਗੱਲਾਂ ਜੀਨਜ਼ ਵਿੱਚ ਨਹੀਂ ਸਮਾਈਆਂ ਹੁੰਦੀਆਂ। ਮੈਂ ਇਹ ਵੀ ਲਿਖਣਾ ਚਾਹੁੰਦਾ ਹਾਂ ਕਿ ਸਾਡੇ 46 ਕ੍ਰੋਮੋਸੋਮਜ਼ ਜਿਨ੍ਹਾਂ ਨੂੰ ਜੀਨਜ਼ ਵੀ ਆਖਿਆ ਜਾਂਦਾ ਹੈ। ਗੋਲਡ ਫਿਸ਼ ਵਿੱਚ ਵਿੱਚ 94 ਤੇ ਕੁੱਤੇ ਵਿੱਚ 78 ਹੁੰਦੇ ਹਨ। ਖ਼ੋਜ ਖ਼ਬਰ ਵਿੱਚ ਲਿਖਿਆ ਹੈ ਕਿ ਜੀਨਜ਼ ਰਾਹੀਂ ਪੁਰਖਿਆਂ ਦਾ ਹੰਢਾਇਆ, ਖਾਧਾ, ਤਜਰਬੇ ਆਦਿ ਹਾਸਲ ਕਰਦੇ ਹਾਂ। ਫਿਰ ਤਾਂ ਇਹ ਵੀ ਹੋਣਾ ਚਾਹੀਦਾ ਸੀ ਕਿ ਜਿੱਥੇ ਬੱਚੇ ਦੇ ਦਾਦਾ ਦਾਦੀ,ਮਾਤਾ ਪਿਤਾ ਡਾਕਟਰ ਹਨ, ਉਹ ਪੜ੍ਹਨ ਤੋਂ ਬਿਨਾਂ ਹੀ ਡਾਕਟਰ ਹੋਵੇਗਾ। ਪਰ ਜ਼ੀਨਜ਼ ਤਾਂ Structure ਤਿਆਰ ਕਰਦੇ ਹਨ ਉਚੇਰੀ ਮਾਨਸਿਕ ਸਰਗਰਮੀ ਨਹੀਂ।

ਹੁਣ ਗੱਲ ਰਹੀ ਜੀਨਜ਼ ਦੇ ਆਨ ਜਾਂ ਆਫ ਦੀ, ਇਹ ਮਨੁੱਖ ਦੇ ਅਨੁਭਵਾਂ ਨਾਲ ਹੁੰਦੇ ਹਨ ਖ਼ਬਰ 'ਚ ਇਹ ਲਿਖਿਆ ਹੈ। ਨਹੀਂ, ਇਹ ਤਾਂ ਜੀਨਾਂ ਰਾਹੀਂ ਪ੍ਰੋਟੀਨ ਰਾਹੀਂ ਆਨ ਜਾਂ ਆਫ ਹੁੰਦੇ ਹਨ। ਜਿਵੇਂ Never Growth Factor ਖਾਸ ਪ੍ਰੋਟੀਨ ਹੈ ਤੇ ਹੋਰ ਪ੍ਰੋਟੀਨ ਵੀ ਹਨ। ਇਹ ਖ਼ਾਸ ਖ਼ਾਸ ਰਸਾਇਣਿਕ ਪੈਦਾ ਹੁੰਦੇ ਹਨ ਤੇ ਇਹ ਰਸਾਇਣਿਕ ਸਮੇਂ ਸਮੇਂ ਅਨੁਸਾਰ ਆਨ ਜਾਂ ਆਫ ਦੀ ਕ੍ਰਿਆ ਕਰਦੇ ਹਨ। ਜੇ ਇਹ ਗਲਤ ਹੋ ਜਾਣ (Regulatory protein) ਤਾਂ ਸੈੱਲ ਦਾ ਬਣਨਾ (Divisio..) ਕੈਂਸਰ ਦਾ ਰੂਪ ਧਾਰ ਲੈਂਦਾ ਹੈ। ਸੋ ਐਪੋਪਟੋਸਿਸ (Apoptosis) ਸੈੱਲਾਂ ਨੂੰ ਰੋਕ ਜਾਂ ਮਾਰ ਦਾ ਕੰਮ ਕਰਦਾ ਹੈ। ਸੋ ਪ੍ਰੋਟੀਨ ਤੇ ਰਸਾਇਣ ਹੀ ਸੈੱਲਾਂ ਨੂੰ ਆਨ ਜਾਂ ਆਫ ਕਰਕੇ ਹਨ। ਆਮ ਅੰਦਾਜ਼ੇ ਅਨੁਸਾਰ ਜਿਆਦਾ ਤੋਂ ਜਿਆਦਾ ਜੀਨਜ਼ ਇੱਕ ਮਿਲੀਅਨ ਹਨ ਪਰ Neuronal Connections ਇੱਕ ਸੌ ਟਰੀਲੀਅਨ ਹਨ। ਸੋ ਇੱਕ ਇਸ ਤਰ੍ਹਾਂ ਹੋ ਸਕਦਾ ਹੈ ਕਿ ਜੀਨਜ਼ Connections ਬਣਾਉਂਦੇ ਹਨ। ਸਗੋਂ ਇਹ ਤਜਰਬਿਆਂ ਤੇ ਸਿੱਖਿਆ ਰਾਹੀਂ ਹੈ।

ਹੁਣ ਗੱਲ ਆਈ ਐਪੀਜੈਨੇਟਿਕਸ (Epiganetics) ਦੀ। Epi ਦਾ ਮਤਲਬ Above ਜਾਂ Upon ਜੀਨਜ਼ ਤੋਂ ਇਲਾਵਾ। ਇਹ ਲਿਖਿਆ ਗਿਆ ਹੈ ਕਿ ਇਹ ਨਵੀਂ ਸ਼ਾਖਾ ਹੈ। ਇਹ ਤਾਂ 50 ਕੁ ਸਾਲ ਪਹਿਲਾਂ ਰੀਤਾ ਵਿਗਿਆਨਕ ਨੇ ਪਹਿਲਾ ਤੇ Most powerfull ਐਪੀਜੈਨੇਟਿਕ ਫੈਕਟਰ ਲੱਭਿਆ ਸੀ ਪਰ ਹੋਰ ਵੀ ਹਨ Steroid Harmons ਆਦਿ ਇਸੇ ਕਰਕੇ ਰੀਤਾ ਨੂੰ 1986 'ਚ ਨੋਬਲ ਪੁਰਸਕਾਰ ਮਿਲਿਆ ਸੀ। ਇਸ ਬਾਰੇ Susan Greenfield ÃøÅ

ਬਾਕੀ ਸਫ਼ਾ 41 'ਤੇ



ਖ਼ਬਰ ਹੈ ਕਿ...

### ਕਰਵਾ ਚੌਥ ਮੌਕੇ ਪਤੀ ਵੱਲੋਂ ਪਤਨੀ ਦੀ ਹੱਤਿਆ

ਪੀ.ਟੀ.ਆਈ

ਮੁਜ਼ੱਫਰ ਨਗਰ (11 ਅਕਤੂਬਰ) ਇੱਥੋਂ ਥੋੜੀ ਦੂਰ ਵਸੇ ਪਿੰਡ ਸਿਕੰਦਰਪੁਰ ਵਿੱਚ ਕੱਲ੍ਹ ਕਰਵਾ ਚੌਥ ਦੇ ਮੌਕੇ ਇੱਕ ਨਵਵਿਆਹੁਤਾ ਦੀ ਉਸ ਦੇ ਪਤੀ ਨੇ ਹੱਤਿਆ ਕਰ ਦਿੱਤੀ। ਪੁਲਿਸ ਅਨੁਸਾਰ 27 ਸਾਲਾਂ ਦੀ ਮੇਘਨਾ ਨੇ ਆਪਣੇ ਪਤੀ ਸੁਭਾਸ਼ ਤੋਂ ਕਰਵਾ ਚੌਥ ਦੇ ਤਿਓਹਾਰ ਮੌਕੇ ਕੁਝ ਵਸਤਾਂ ਖਰੀਦਣ ਲਈ ਪੈਸੇ ਮੰਗੇ ਸਨ। ਮੰਗ ਦੇ ਜਵਾਬ ਵਿੱਚ ਉਸ ਦੇ ਪਤੀ ਨੇ ਉਸ ਦਾ ਗਲਾ ਘੁੱਟ ਕੇ ਹੱਤਿਆ ਕਰ ਦਿੱਤੀ।

ਉਸ ਦੇ ਪਤੀ ਨੇ ਆਪਦੇ ਸਹੁਰਿਆਂ ਨੂੰ ਦੱਸੇ ਬਿਨਾਂ ਹੀ ਪਤਨੀ ਦਾ ਸਸਕਾਰ ਵੀ ਕਰ ਦਿੱਤਾ। ਪੁਲਿਸ ਅਨੁਸਾਰ ਸੁਭਾਸ਼ ਅਤੇ ਉਸ ਦੇ ਪਰਿਵਾਰ ਦੇ ਮੈਂਬਰ ਮੇਘਨਾ ਦੀ ਹੱਤਿਆ ਕਰਨ ਤੋਂ ਬਾਅਦ ਅੱਜ ਸਵੇਰੇ ਕਿਧਰੇ ਖਿਸਕ ਗਏ ਸਨ। (ਪੰਜਾਬੀ ਟ੍ਰਿਬਿਊਨ)

### ਗੁਰਦੁਆਰੇ ਦੀ ਜ਼ਮੀਨ 'ਤੇ ਕਬਜੇ ਲਈ ਲੜਾਈ

*ਗੰਭੀਰ ਜ਼ਖ਼ਮੀਆਂ 'ਚ ਪੁਲਿਸ ਮੁਲਾਜਮ ਵੀ (ਕਲਦੀਪ ਸੂਦ)*

ਭਦੌੜ 11 ਅਕਤੂਬਰ: ਕਸਬਾ ਭਦੌੜ ਵਿੱਚ ਗੁਰਦੁਆਰੇ ਦੇ ਪ੍ਰਬੰਧਕਾਂ ਅਤੇ ਸ਼ਰਧਾਲੂਆਂ ਵਿਚਕਾਰ ਤਕਰੀਬਨ 5 ਏਕੜ ਜ਼ਮੀਨ ਦੇ ਰਕਬੇ ਨੂੰ ਲੈ ਕੇ ਗੋਲੀ ਚੱਲ ਗਈ ਜਿਸ ਕਾਰਣ ਪੁਲਿਸ ਮੁਲਾਜਮਾਂ ਸਮੇਤ ਦਸ ਜਣੇ ਜਖ਼ਮੀ ਹੋ ਗਏ। ਇਹਨਾਂ ਵਿੱਚੋਂ ਕਈਆਂ ਦੀ ਹਾਲਤ ਗੰਭੀਰ ਬਣੀ ਹੋਈ ਹੈ। ਉਹਨਾਂ ਨੂੰ ਲੁਧਿਆਣਾ ਅਤੇ ਪਟਿਆਲਾ ਦੇ ਹਸਪਤਾਲਾਂ ਵਿੱਚ ਇਲਾਜ ਖ਼ਾਤਰ ਭੇਜ ਦਿੱਤਾ ਗਿਆ ਹੈ। ਮੌਕੇ ਤੇ ਜਾ ਕੇ ਹਾਸਲ ਕੀਤੀ ਜਾਣਕਾਰੀ ਅਨੁਸਾਰ 50 ਕੁ ਵਰ੍ਹੇ ਪਹਿਲਾਂ ਭਦੌੜੀਏ ਸਰਦਾਰਾਂ ਨੇ ਜ਼ਮੀਨ ਦਾ ਇੱਕ ਟੁਕੜਾ ਗੁਰਦੁਆਰਾ ਪੱਤੀ ਵੀਰ ਸਿੰਘ ਉਰਫ ਗੁਰਦੁਆਰਾ ਬਾਬਾ ਕਾੜ੍ਹਾ ਸਿੰਘ ਭਦੌੜ ਨੂੰ ਦਾਨ ਦਿੱਤਾ ਸੀ। ਇਸ ਥਾਂ ਤੇ ਨਾਨਕਸਰ ਸੰਪਰਦਾਏ ਵੱਲੋਂ ਗੁਰਦੁਆਰਾ ਸਾਹਿਬ (ਠਾਠ) ਬਣਾਇਆ। ਪਿੰਡ ਦੀ ਪੰਚਾਇਤ ਅਤੇ ਸਰਦਾਰ ਬਾਬੂ ਜੀ ਦੇ ਪਰਿਵਾਰ ਨੇ ਅਦਾਲਤ ਰਾਹੀਂ ਜ਼ਮੀਨ ਵਾਪਸ ਲੈਣ ਦਾ ਕੇਸ ਕਰ ਦਿੱਤਾ ਜੋ ਉਹਨਾਂ ਦੇ ਹੱਕ ਵਿੱਚ ਹੋ ਗਿਆ। ਕੇਸ ਜਿੱਤਣ ਮਗਰੋਂ ਜਦੋਂ ਇੱਥੇ ਸਰਦਾਰ ਬਾਬੂ ਜੀ ਮੱਥਾ ਟੇਕਣ ਆਏ ਤਾਂ ਉਸ ਦਾ ਕਤਲ ਹੋ ਗਿਆ ਤੇ ਇਸ ਜਗ੍ਹਾ ਸੁੰਨਸਾਨ ਹੋ ਗਈ। ਜਿੱਥੇ ਗੁਰਦੁਆਰਾ ਪੱਤੀ ਵੀਰ ਸਿੰਘ ਬਣਾ ਦਿੱਤਾ ਗਿਆ ਅਤੇ ਦਾਨ ਦਿੱਤੀ ਥਾਂ ਵੀ ਇਸ ਦੇ ਨਾਂ ਹੋ ਗਈ। (ਪੰਜਾਬੀ ਟ੍ਰਿਬਿਊਨ)

### ਬੱਸ ਪਲਟਣ ਨਾਲ 27 ਸ਼ਰਧਾਲੂ ਜ਼ਖ਼ਮੀ

ਫਿਰੋਜ਼ਪੁਰ/ਮਖੂ,14ਅਕਤੂਬਰ (ਕੁਮਾਰ, ਮਨਚੰਦਾ) ਬੀਤੀ ਰਾਤ ਅਬੋਹਰ ਤੋਂ ਬਿਆਸ ਵੱਲ ਸ਼ਰਧਾਲੂਆਂ ਨੂੰ ਲਿਜਾ ਰਹੀ ਬਿਸ਼ਨੋਈ ਟ੍ਰਾਂਸਪੋਰਟ ਦੀ ਬੱਸ ਨੰਬਰ ਆਰ.ਜੇ.31 ਪੀ.617 ਬੰਗਾਲੀ ਵਾਲਾ ਪੁਲ ਦੇ ਨੇੜੇ ਅਚਾਨਕ ਪਲਟ ਗਈ। ਜਿਸ ਵਿੱਚ ਸਵਾਰ 27 ਯਾਤਰੀ ਜਖ਼ਮੀ ਹੋ ਗਏ। ਜਿਨ੍ਹਾਂ ਵਿੱਚੋਂ ਗੰਭੀਰ ਰੂਪ ਵਿੱਚ ਜ਼ਖਮੀ ਹੋਏ 3 ਜਖ਼ਮੀਆਂ ਨੂੰ ਫਿਰੋਜ਼ਪੁਰ ਦੇ ਸਿਵਲ ਹਸਪਤਾਲ ਵਿੱਚ ਦਾਖ਼ਲ ਕਰਵਾਇਆ ਗਿਆ ਹੈ ਜਿਨ੍ਹਾਂ ਦਾ ਇਲਾਜ ਜਾਰੀ ਹੈ। ਸੂਤਰਾਂ ਨੇ ਦੱਸਿਆ ਕਿ ਮੁੱਖ ਮੰਤਰੀ ਪੰਜਾਬ ਕੈਪਟਨ ਅਮਰਿੰਦਰ ਸਿੰਘ ਨੇ ਇਸ ਘਟਨਾ ਸਬੰਧੀ ਰਿਪੋਰਟ ਮੰਗੀ ਹੈ ਤੇ ਜਿਲ੍ਹਾ ਫਿਰੋਜ਼ਪੁਰ ਪ੍ਰਸ਼ਾਸ਼ਨ ਨੂੰ ਜਖ਼ਮੀਆਂ ਦੇ ਇਲਾਜ ਲਈ ਨਿਰਦੇਸ਼ ਦਿੱਤੇ ਹਨ। (ਜੱਗਬਾਣੀ)

### ਵਿਦਿਆਰਥਣਾਂ ਦੇ ਬਲਾਤਕਾਰ ਦਾ ਦੋਸ਼ੀ ਪੁਜਾਰੀ ਗ੍ਰਿਫਤਾਰ

ਅਮਨਦੀਪ ਕੌਰ: ਕੋਟ ਮਹਿਤਾਬ

**ਅੰਮ੍ਰਿਤਸਰ (20 ਸਤੰਬਰ):** ਮੰਦਰ ਦੇ ਇੱਕ ਪੁਜਾਰੀ ਨੂੰ ਅੰਮ੍ਰਿਤਸਰ ਤੋਂ 35 ਕਿਲੋਮੀਟਰ ਦੂਰ ਪਿੰਡ ਕੋਟ ਮਹਿਤਾਬ ਵਿਖੇ ਦੋ ਨਾਬਾਲਗ ਭੈਣਾਂ ਨਾਲ ਬਲਾਤਕਾਰ ਦੇ ਦੋਸ਼ਾਂ ਅਧੀਨ ਗ੍ਰਿਫਤਾਰ ਕਰ ਲਿਆ ਗਿਆ ਹੈ। 5 ਅਤੇ 7 ਸਾਲ ਦੀਆਂ ਇਹ ਦੋਨੋ ਭੈਣਾਂ ਲਾਗਲੇ ਗੌਰਮਿੰਟ ਐਲੀਮੈਂਟਰੀ ਸਕੂਲ ਦੀਆਂ ਨਰਸਰੀ ਦੀਆਂ ਵਿਦਿਆਰਥਣਾਂ ਸਨ। (ਹਿੰਦੁਸਤਾਨ ਟਾਈਮਜ਼)

### ਅਮਰੀਕੀ ਬਜਾਰਾਂ ਵਿੱਚ ਨਾਸਤਿਕਤਾ ਸਬੰਧੀ ਕਿਤਾਬਾਂ ਦੀ ਭਰਮਾਰ

ਰਾਈਟਰਜ਼ 18 ਅਕਤੂਬਰ ਸ਼ਿਕਾਗੋ : ਇਸ ਸਮੇਂ ਨਾਸਤਿਕਤਾ ਦੇ ਸਬੰਧ ਵਿੱਚ ਇੱਕ ਵਾਰ ਹੀ ਅਮਰੀਕੀ ਬਜ਼ਾਰ ਵਿੱਚ ਬਹੁਤ ਸਾਰੀਆਂ ਕਿਤਾਬਾਂ ਆ ਗਈਆਂ ਹਨ। ਜਿਨ੍ਹਾਂ ਵਿੱਚ ਤਾਂ ਕਈ ਸਭ ਤੋਂ ਵੱਧ ਵਿਕਣ ਵਾਲੀਆਂ ਕਿਤਾਬਾਂ ਦੀ ਸੂਚੀ ਵਿੱਚ ਸ਼ਾਮਲ ਹੋ ਗਈਆਂ ਹਨ ਇਸ ਦਾ ਕਾਰਣ ਇਹ ਸਮਝਿਆ ਜਾ ਰਿਹਾ ਹੈ ਕਿ ਧਰਮ ਦੀ ਸਿਆਸਤ ਦਾ ਰਲਗਡ ਹੋ ਜਾਣਾ ਹੈ। ਨਿਊਯਾਰਕ ਟਾਈਮਜ਼ ਦੀ ਗੈਰ ਗਲਪੀ ਸੂਚੀ ਵਿੱਚ ਗਿਆਰਵੇਂ ਨੰਬਰ ਤੇ ਚੱਲ ਰਹੀ ਕਿਤਾਬ 'ਲੈਟਰ ਟੂ ਏ ਕ੍ਰਿਸ਼ਚੀਅਨ ਨੇਸ਼ਨ' (ਇੱਕ ਇਸਾਈ ਕੌਮ ਨੂੰ ਚਿੱਠੀ) ਦੇ ਲੇਖਕ ਸੈਮ ਹੈਰੀਸ ਦਾ ਕਹਿਣਾ ਹੈ ਧਰਮ ਮਨੁੱਖੀ ਭਾਈਚਾਰੇ ਨੂੰ ਪਾਟੋ-ਧਾੜ ਕਰ ਰਿਹਾ ਹੈ। ਉਨ੍ਹਾਂ ਨੇ ਇੱਕ ਇੰਟਰਵਿਊ ਵਿੱਚ ਕਿਹਾ ਧਰਮ ਵਲੋਂ ਸਿਆਸੀ ਤਾਕਤ ਹਾਸਲ ਕਰਨ ਲਈ ਕਾਫੀ ਪ੍ਰਮਾਣ ਹਨ। ਰਾਸ਼ਟਰਪਤੀ ਜਾਰਜ ਬੁਸ਼ ਸਿਹਤ ਸਬੰਧੀ ਖੋਜਾਂ ਨੂੰ ਵੰਡ ਦੇਣਾ ਰੋਕਣ ਲਈ ਆਪਣੇ ਵੀਟੋ ਦੇ ਅਧਿਕਾਰ ਦੀ ਵਰਤੋ ਕਰਦੇ ਹਨ ਅਤੇ ਇਸ ਤੋਂ ਸਾਰੇ ਵਿਗਿਆਨੀ ਡਰੇ ਹੋਏ ਹਨ। ਉਨ੍ਹਾਂ ਨੇ ਕਿਹਾ ਕਿ ਮਜ਼ਬੀ ਧਰੁਵੀ ਕਰਨ ਦੇ ਕਾਰਨ ਹੀ ਸੰਸਾਰ ਵਿੱਚ ਕਈ ਰੱਫੜ ਪੈਦਾ ਹੋ ਚੁੱਕੇ ਹਨ। ਜਿਨ੍ਹਾਂ ਵਿੱਚ ਈਰਾਨ ਅਤੇ ਇਸਰਾਇਲ ਦੇ ਰੱਫੜ ਵੀ ਸ਼ਾਮਿਲ ਹਨ। ਉਨ੍ਹਾਂ ਨੇ ਇਹ ਵੀ ਕਿਹਾ ਕਿ ਉਂਝ ਇਸ ਸਬੰਧ ਵਿੱਚ ਕਦੇ ਵਿਚਾਰ ਵਟਾਂਦਰਾ ਨਹੀਂ ਕੀਤਾ ਗਿਆ। ਮੈਂ ਇਸ ਗੱਲ ਨੂੰ ਬਹੁਤ ਅਹਿਮ ਮੰਨਦਾ ਹਾਂ ਕਿ ਮਜ਼ਬ ਸਾਡੇ ਲਈ ਕੀ ਕਰ ਰਿਹਾ ਹੈ। ਪਰ ਖ਼ਰੀ ਖ਼ਰੀ ਗੱਲ ਕਰਨ ਵਾਲੇ ਵੀ ਬਹੁਤ ਥੋੜੇ ਬੰਦੇ ਹੀ ਹੁੰਦੇ ਹਨ। ਇਸ ਸੂਚੀ ਵਿੱਚ ਆਕਸਫੋਰਡ ਯੂਨੀਵਰਸਿਟੀ ਦੇ ਵਿਗਿਆਨੀ ਅਤੇ ਕਾਫੀ ਅਰਸੇ ਤੋ ਨਾਸਤਕ ਚੱਲੇ ਆ ਰਹੇ ਰਿਚਰਡ ਤਾਅਕਿਨਜ਼ ਦੀ ਕਿਤਾਬ ਦਾ ਗੋਡ ਡਿਲਿਉਜ਼ਨ ਵੀ ਸ਼ਾਮਿਲ ਹੈ।

**ਕਿਰਨਜੀਤ ਕਤਲ ਕਾਂਡ ਵਿਰੋਧੀ ਐਕਸ਼ਨ ਕਮੇਟੀ ਦੇ ਮੈਂਬਰ ਸ਼੍ਰੀ ਨਰਾਇਣ ਦੱਤ ਦੇ ਪੂਜਨੀਕ ਪਿਤਾ ਜੀ ਦਾ ਪਿਛਲੇ ਦਿਨੀ ਦੇਹਾਂਤ ਹੋ ਗਿਆ। ਉਨਾਂ ਦੀ ਮ੍ਰਿਤਕ ਦੇਹ D.M.C. ਲੁਧਿਆਣਾ ਨੂੰ ਖੋਜ ਕਾਰਜਾਂ ਲਈ ਦੇ ਦਿੱਤੀ ਗਈ। ਦੁੱਖ ਦੀ ਘੜੀ ਵਿੱਚ ਵੀ ਅਦਾਰਾ ਪਰਿਵਾਰ ਵੱਲੋਂ ਲੈ ਗਏ ਇਸ ਮਾਨਵਤਾਵਾਦੀ ਫੈਸਲੇ ਦੀ ਸਰਾਹਨਾ ਕਰਦਾ ਹੈ।**

*'ਤਰਕਸ਼ੀਲ' ਨੂੰ ਹਰ ਦਰ ਤੇ ਲਿਜਾਣ ਲਈ ਹਰ ਮੈਂਬਰ ਮੈਗਜੀਨ ਦਾ ਇੱਕ ਹੋਰ ਪਾਠਕ ਬਣਾਵੇ ਤਾਂ ਜੋ ਅੰਧਵਿਸ਼ਵਾਸ਼ਾਂ ਦੇ ਹਨੇਰੇ ਨੂੰ ਖਿੰਡਾਇਆ ਜਾ ਸਕੇ।*

# ਮਨੁੱਖ ਸਿੱਖਦਾ ਹੈ ਕੁਦਰਤ ਤੋਂ

ਸੰਜੀਵਨ ਸਿੰਘ ਡਢਵਾਲ

ਸਧਾਰਣ ਜੀਵਾਂ ਤੋਂ ਵਿਕਾਸ ਰਾਹੀਂ ਨਵੇਂ ਤੇ ਗੁੰਝਲਦਾਰ ਜੀਵਾਂ ਦਾ ਵਿਕਸਿਤ ਹੋਣਾ ਇੱਕ ਲੰਬੀ ਤੇ ਕੁਦਰਤੀ ਕਿਰਿਆ ਹੈ ਜਿਸ ਨੂੰ ਜੀਵ ਵਿਕਾਸ (Evolution) ਕਹਿੰਦੇ ਹਨ। ਕੁਦਰਤ ਵਿੱਚ ਵਿਚਰਦੇ ਸਾਰੇ ਜੀਵਾਂ ਤੋਂ ਮਨੁੱਖ ਸਭ ਤੋਂ ਉੱਤਮ ਪ੍ਰਾਣੀ ਹੈ ਤੇ ਜੀਵ ਵਿਕਾਸ ਵਿੱਚ ਸਿਖਰ ਤੇ ਆਉਂਦਾ ਹੈ। ਆਪਣੇ ਵਿਕਾਸ ਦੇ ਦੌਰ ਵਿੱਚ ਮਨੁੱਖ ਜੰਗਲਾਂ ਵਿੱਚ ਹੋਰਨਾਂ ਪ੍ਰਾਣੀਆਂ ਵਾਂਗ ਹੀ ਵਿਚਰਦਾ ਸੀ। ਜਦ ਤੱਕ ਉਸਦਾ ਦਿਮਾਗ ਵਿਕਸਿਤ ਨਹੀਂ ਸੀ ਹੋਇਆ ਉਦੋਂ ਤੱਕ ਉਹ ਜੰਗਲਾਂ ਵਿੱਚ ਇੱਕ ਬਣ ਮਾਨਸ ਸੀ। ਜੰਗਲਾਂ ਵਿੱਚ ਰਹਿੰਦਿਆਂ ਉਸ ਨੇ ਉਹ ਘਟਨਾਵਾਂ ਵੇਖੀਆਂ ਜੋ ਕਰੋੜਾਂ ਸਾਲਾਂ ਤੋਂ ਵਾਪਰ ਰਹੀਆਂ ਸਨ। ਜਿਵੇਂ ਆਕਾਸ਼ ਵਿੱਚ ਬਿਜਲੀ ਚਮਕਣਾ, ਬੱਦਲਾਂ ਦਾ ਗਰਜਣਾ,ਪੱਥਰਾਂ ਦੀ ਰਗੜ ਨਾਲ ਅੱਗ ਦਾ ਪੈਦਾ ਹੋ ਜਾਣਾ। ਕੁਦਰਤ ਵਿੱਚ ਬੀਜਾਂ,ਜੜ੍ਹਾਂ ਤੇ ਪੱਤਿਆਂ ਰਾਹੀਂ ਪੌਦਿਆਂ ਦਾ ਪ੍ਰਜਣਨ। ਉਹ ਜੰਗਲੀ ਜਾਨਵਰਾਂ ਨੂੰ ਮਾਰ ਕੇ ਖਾਂਦਾ ਸੀ। ਜਦ ਉਸ ਨੇ ਕਿਸੇ ਜਾਨਵਰ ਨੂੰ ਕੁਦਰਤੀ ਦੁਰਘਟਨਾ ਵਿੱਚ ਕਿਸੇ ਪੱਥਰ ਹੇਠਾਂ ਆ ਕੇ ਜਾਂ ਸੱਟ ਲੱਗਣ ਕਾਰਨ ਮਰਦੇ ਵੇਖਿਆ ਤਾਂ ਉਸ ਨੇ ਵੀ ਸ਼ਿਕਾਰ ਲਈ ਪੱਥਰਾਂ ਦੀ ਵਰਤੋਂ ਸ਼ੁਰੂ ਕਰ ਦਿੱਤੀ। ਪੱਥਰਾਂ ਨਾਲ ਖਾਸ ਕਰਕੇ ਨੁਕੀਲੇ ਪੱਥਰਾਂ ਨਾਲ ਜਾਨਵਰ ਛੇਤੀ ਮਰਦੇ ਸਨ। ਜਦ ਉਸ ਨੇ ਕਿਸੇ ਜਾਨਵਰ ਨੂੰ ਕਿਸੇ ਦੁਰਘਟਨਾ ਵਿੱਚ ਮਰਦਿਆਂ ਵੇਖਿਆ ਤਾਂ ਉਸ ਨੇ ਵੀ ਜਾਨਵਰਾਂ ਦੇ ਸ਼ਿਕਾਰ ਲਈ ਪੱਥਰਾਂ ਦੀ ਵਰਤੋ ਸ਼ੁਰੂ ਕਰ ਦਿੱਤੀ। ਪੱਥਰਾਂ ਨਾਲ ਖਾਸ ਕਰਕੇ ਨੁਕੀਲੇ ਪੱਥਰਾਂ ਨਾਲ ਜਾਨਵਰ ਛੇਤੀ ਮਰਦੇ ਸਨ। ਅੱਗ ਬਾਲਣਾ ਤਾਂ ਮਨੁੱਖ ਨੇ ਬਹੁਤ ਪਹਿਲਾਂ ਹੀ ਸਿੱਖ ਲਿਆ ਸੀ। ਅਧਿਐਨ ਤੋਂ ਪਤਾ ਲੱਗਾ ਹੈ ਕਿ ਅੱਗ ਜਲਾਉਣੀ ਸਿੱਖਣ ਤੋਂ ਪਹਿਲਾਂ ਮਨੁੱਖ ਨੂੰ ਅੱਗ ਦੇ ਲਾਭ ਦਾ ਪਤਾ ਸੀ। ਉਸ ਨੇ ਇਹ ਵੇਖ ਲਿਆ ਸੀ ਕਿ ਜਦ ਅਸਮਾਨੀ ਬਿਜਲੀ ਡਿੱਗਦੀ ਸੀ ਤਾਂ ਰੁੱਖ ਜਲ ਜਾਂਦੇ ਸਨ। ਗੁਫ਼ਾਵਾਂ ਵਿੱਚ ਰਹਿੰਦੇ ਮਨੁੱਖ ਨੇ ਇਹ ਵੀ ਸਿੱਖ ਲਿਆ ਸੀ ਕਿ ਜਦ ਪੱਥਰ ਰਗੜ ਖਾਂਦੇ ਸਨ ਤਾਂ ਚੰਗਿਆੜੀ ਪੈਦਾ ਹੁੰਦੀ ਸੀ। ਉਸ ਨੇ ਇਹ ਵੀ ਜਾਣ ਲਿਆ ਸੀ ਕਿ ਜੇ ਇਹ ਚੰਗਿਆੜੀ ਸੁੱਕੇ ਘਾਹ ਜਾਂ ਪੱਤਿਆਂ ਦੇ ਉੱਤੇ ਡਿੱਗਦੀ ਤਾਂ ਉਸ ਨੂੰ ਅੱਗ ਲੱਗ ਜਾਂਦੀ। ਇਸ ਤਰ੍ਹਾਂ ਮਨੁੱਖ ਨੇ ਪੱਥਰਾਂ ਨੂੰ ਰਗੜ ਕੇ ਅੱਗ ਜਲਾਉਣਾ ਵੀ ਕੁਦਰਤ ਵਿੱਚ ਵਾਪਰਦੀ ਘਟਨਾ ਤੋਂ ਹੀ ਸਿੱਖਿਆ ਸੀ। ਇੱਕ ਦਿਨ ਜਦ ਮਨੁੱਖ ਜੰਗਲੀ ਜਾਨਵਰ ਨੂੰ ਮਾਰ ਕੇ ਉਸ ਦਾ ਮਾਸ ਖਾ ਰਿਹਾ ਸੀ ਤਾਂ ਮਾਸ ਦਾ ਟੁਕੜਾ ਅਚਾਨਕ ਅੱਗ ਵਿੱਚ ਡਿੱਗ ਪਿਆ, ਜਦ ਉਸ ਨੇ ਅੱਗ ਵਿੱਚੋਂ ਕੱਢ ਕੇ ਉਹ ਮਾਸ ਖਾਧਾ ਤਾਂ ਉਸ ਨੂੰ ਉਹ ਪਹਿਲਾਂ ਨਾਲੋਂ ਵਧੇਰੇ ਸੁਆਦ ਲੱਗਾ। ਇਸ ਤਰ੍ਹਾਂ ਮਨੁੱਖ ਨੇ ਮਾਸ ਨੂੰ ਭੁੰਨ ਕੇ ਖਾਣਾ ਸ਼ੁਰੂ ਕਰ ਦਿੱਤਾ। ਇਹ ਵੇਖ ਪਰਖ ਕੇ ਕਿ ਜੰਗਲ ਵਿੱਚ ਬੀਜਾਂ ਤੋਂ ਪੌਦੇ ਉੱਗਦੇ ਹਨ ਉਸ ਨੇ ਖੁਦ ਬੀਜਣ ਦੇ ਉਪਰਾਲੇ ਸ਼ੁਰੂ ਕਰ ਦਿੱਤੇ। ਬੀਜਾਂ ਤੇ ਖੇਤੀ ਲਈ ਹੌਲੀ ਹੌਲੀ ਉਸ ਨੇ ਸੰਦ ਤੇ ਫਸਲਾਂ ਸੰਭਾਲਣ ਦੇ ਟਿਕਾਣੇ ਖੋਜ ਲਏ। ਇਸ ਅਮਲ ਨੇ ਹੀ ਮਨੁੱਖ ਨੂੰ ਸਥਾਈ ਜੀਵਨ ਵਿਉਂਤਣ ਦਾ ਰਾਹ ਦੱਸਿਆ ਤੇ ਉਸ ਦੇ ਮਨ ਵਿੱਚ ਆਪਣਾ ਘਰ ਬਣਾਉਣ ਦਾ ਖਿਆਲ ਆਇਆ। ਮਨੁੱਖ ਨੇ ਕੁਦਰਤ ਵਿੱਚ ਪਾਏ ਜਾਂਦੇ ਜੀਵਾਂ ਦੀਆਂ ਕਿਰਿਆਵਾਂ ਨੂੰ ਵੇਖ ਕੇ ਹੀ ਕਾਢਾਂ ਕੱਢੀਆਂ ਜਿਵੇਂ ਕੱਪੜਾ, ਘਰ, ਸਮੁੰਦਰੀ ਜਹਾਜ, ਗੱਡੇ ਰੇਹੜੇ, ਹਵਾਈ ਜਹਾਜ਼। ਤੁਸੀਂ ਦਰਜੀ ਚਿੜੀ (Tailor bird) ਨੂੰ ਤਾਂ ਆਪਣਾ ਆਲ੍ਹਣਾ ਬਣਾਉਂਦੇ ਤੱਕਿਆ ਹੀ ਹੋਵੇਗਾ। ਜਿਹੜਾ ਘਾਹ ਦੇ ਰੇਸ਼ਿਆਂ ਨਾਲ ਦੋ ਪੱਤੀਆਂ ਨੂੰ ਇਸ ਤਰ੍ਹਾਂ ਜੋੜ ਦਿੰਦਾ ਹੈ ਜਿਵੇਂ ਸੂਈ ਨਾਲ ਸਿਲਾਈ ਕੀਤੀ ਹੋਵੇ। ਇਸੇ ਪੰਛੀ ਵੱਲ ਵੇਖ ਕੇ ਪਹਿਲਾਂ ਮਨੁੱਖ ਨੇ ਘਾਹ ਨਾਲ ਪੱਤੇ ਸਿਉਂ ਕੇ ਆਪਣਾ ਸਰੀਰ ਢਕਿਆ ਤੇ ਫਿਰ ਜਾਨਵਰਾਂ ਦੀਆਂ ਖੱਲਾਂ ਨਾਲ ਢਕਣ ਲੱਗਾ। ਬਿਜੜੇ ਤੋਂ ਹੀ ਮਨੁੱਖ ਨੇ ਸੋਹਣੇ ਤੇ ਸੁੰਦਰ ਘਰਾਂ ਦਾ ਨਿਰਮਾਣ ਸਿੱਖਿਆ ਤੇ ਫਿਰ ਘਰਾਂ ਨੂੰ ਅੰਦਰੋਂ ਮਿੱਟੀ ਨਾਲ ਲੇਪਣ ਤੇ ਸੁੰਦਰ ਬਣਾਉਣਾ ਮਨੁੱਖ ਲਈ ਉਦਾਹਰਣ ਸੀ। ਤੁਸੀਂ ਬਰਸਾਤਾਂ ਵਿੱਚ ਪਾਣੀ ਦੇ ਕੰਢੇ ਕੁਝ ਅਜਿਹੇ ਕੀਟ ਜਰੂਰ ਵੇਖੇ ਹੋਣਗੇ ਜਿਨ੍ਹਾਂ ਦੇ ਦੋਵੇਂ ਜੋੜੇ ਖੰਭ ਖਲਾਰ ਕੇ ਹਵਾ ਵਿੱਚ ਇੰਜ ਲਗਦੇ ਹਨ ਜਿਵੇਂ ਕੋਈ ਹੈਲੀਕਪਟਰ ਹਵਾ ਵਿੱਚ ਰੁਕਿਆ ਹੋਵੇ। ਸ਼ਿਕਰੇ ਨਾਂ ਦਾ ਇੱਕ ਅਜਿਹਾ ਪੰਛੀ ਵੀ ਹੈ ਜਿਹੜਾ ਹਵਾ ਵਿੱਚ ਆਪਣੇ ਖੰਭਾਂ ਨੂੰ ਫੜਫੜਾ ਕੇ ਰੁਕਿਆ ਰਹਿੰਦਾ ਹੈ। ਮਨੁੱਖ ਨੇ ਅਜਿਹੇ ਜੀਵਾਂ ਤੋਂ ਹੀ ਸਿੱਖਿਆ ਸੀ ਕਿ ਅਜਿਹਾ ਯੰਤਰ ਵੀ ਬਣ ਸਕਦਾ ਹੈ ਜਿਹੜਾ ਹਵਾ ਵਿੱਚ ਉੱਡ ਸਕਦਾ ਹੋਵੇ ਤੇ ਰੁੱਕ ਸਕਦਾ ਹੋਵੇ। ਇਸ ਵਿਚਾਰ ਤੋਂ ਹੀ ਉਸ ਦੇ ਮਨ ਵਿੱਚ ਹਵਾ ਵਿੱਚ ਉੱਡਣ ਦਾ ਸੁਪਨਾ ਆਇਆ ਜਿਹੜਾ ਉਸ ਨੇ ਹੈਲੀਕਪਟਰ ਦੀ ਖੋਜ ਨਾਲ ਪੂਰਾ ਕਰ ਲਿਆ। ਅੱਜ ਤੋਂ ਲਗਭਗ 500 ਸਾਲ ਪਹਿਲਾਂ ਇਟਲੀ ਦੇ ਮਹਾਨ ਪੱਤਰਕਾਰ ਲਿਓਨਾਰੋਡ ਦਾ ਵਿਨਸੀ ਨੇ ਆਪਣੀਆਂ ਪੇਂਟਿਗਜ਼ ਰਾਹੀਂ ਉੱਡਣ ਖਟੋਲਿਆਂ ਤੇ ਜਹਾਜ਼ਾਂ ਦੇ ਨਮੂਨੇ ਤਿਆਰ ਕੀਤੇ ਸਨ। ਇਨ੍ਹਾਂ ਚਿੱਤਰਾਂ ਅਤੇ ਪੰਛੀਆਂ ਦੇ ਸਰੀਰਾਂ ਦੀ ਬਣਤਰ ਤੋਂ ਹੀ ਮਨੁੱਖ ਨੇ ਜਹਾਜ ਤਿਆਰ ਕੀਤੇ।

ਤੁਸੀਂ ਚਮਗਿੱਦੜ ਨੂੰ ਜੇਕਰ ਉੱਡਦੇ ਵੇਖੋ ਤਾਂ ਇਹ ਉੱਡਦੇ ਸਮੇਂ ਆਪਣੀਆਂ ਅੱਖਾਂ ਦੀ ਨਹੀਂ ਬਲਕਿ ਮੂੰਹ ਵਿੱਚੋਂ ਕੱਢੀ ਆਵਾਜ਼ ਅਤੇ ਉਸ ਨੂੰ ਸੁਣਨ ਲਈ ਕੰਨਾਂ ਦੀ ਵਰਤੋਂ ਵੱਧ ਕਰਦਾ ਹੈ। ਇਹ ਉੱਡਦੇ ਸਮੇਂ ਆਪਣੇ ਮੂੰਹ ਵਿੱਚੋਂ ਅਜਿਹੀਆਂ ਤਰੰਗਾਂ ਪੈਦਾ ਕਰਦਾ ਹੈ ਜਿਨ੍ਹਾਂ ਦੀ ਆਵ੍ਰਿਤੀ (Frequency) 20 ਹਜ਼ਾਰ ਹਰਟਜ਼ ਤੋਂ ਵੱਧ ਹੁੰਦੀ ਹੈ। ਮਨੁੱਖ ਅਜਿਹਾਂ ਤਰੰਗਾਂ ਨੂੰ ਸੁਣ ਨਹੀਂ ਸਕਦਾ। ਪਰ ਚਮਗਿੱਦੜ ਦੁਆਰਾ ਛੱਡੀਆਂ ਤਰੰਗਾਂ ਜਦ ਕਿਸੇ ਵਸਤੂ ਨਾਲ ਟਕਰਾ ਕੇ ਵਾਪਸ ਮੁੜਦੀਆਂ ਹਨ ਤਾਂ ਉਸ ਨੂੰ ਆਪਣੇ ਰਸਤੇ ਦੀ ਰੁਕਾਵਟ ਦਾ ਪਤਾ ਚਲ ਜਾਂਦਾ ਹੈ। ਇਹ ਤਕਨੀਕ ਹੈ ਰਾਡਾਰਡ (Radio Detection & Ranging) ਇਸ ਦਾ ਕਾਰਜ ਪ੍ਰਣਾਲੀ ਨੂੰ ਵੇਖ ਕੇ ਹੀ ਮਨੁੱਖ ਨੇ ਰਾਡਾਰਡ ਪ੍ਰਣਾਲੀ ਵਿਕਸਿਤ ਕੀਤੀ। ਜੇਕਰ ਅਸੀਂ ਕੁਦਰਤ ਵਿੱਚ ਵਿਚਰਦੇ ਜੀਵਾਂ ਵੱਲ ਧਿਆਨ ਦੇਈਏ ਤਾਂ ਅੱਜ ਵੀ ਬਹੁਤ ਕੁਝ ਸਿੱਖਣ ਨੂੰ ਹੈ। ਕੁਦਰਤ ਵਿੱਚ ਰਹਿੰਦਿਆਂ ਫਿਰ ਮਨੁੱਖ ਨੇ ਵੱਡੀਆਂ ਖੋਜਾਂ (Discoveries) ਅਤੇ ਕਾਢਾਂ (Inventions) ਦਾ ਸਿਲਸਿਲਾ ਸ਼ੁਰੂ ਕੀਤਾ। ਜਿਵੇਂ ਨਿਊਟਨ ਨੇ ਧਰਤੀ ਦੇ ਗੁਰੂਤਾ ਬਲ (Grevity) ਦੀ ਵਿਆਖਿਆ ਕੀਤੀ। ਕਿਸੇ ਵੀ ਕੁਦਰਤੀ ਨਿਯਮ ਦੀ ਵਰਤੋਂ ਕਰਕੇ ਕੋਈ ਵਸਤੂ ਤਿਆਰ ਕਰਨ ਨੂੰ ਕਾਢ ਆਖਦੇ ਹਨ।





# ਗੂੰਗਾ ਪ੍ਰੇਤ

ਰਣਜੀਤ ਮੋਠਾਂਵਾਲਾ

ਅਗਿਆਨਤਾ ਵਿੱਚ ਗ੍ਰਸੇ ਸਾਡੇ ਸਮਾਜ ਵਿੱਚ ਰਹੱਸਮਈ ਘਟਨਾਵਾਂ ਵਾਪਰਨਾ ਆਮ ਗੱਲ ਹੈ। ਘਰਾਂ ਵਿੱਚ ਛੋਟੀਆਂ ਮੋਟੀਆਂ ਮੁਸ਼ਕਿਲਾਂ ਤੋਂ ਪੈਦਾ ਹੋਈਆਂ ਅਜਿਹੀਆਂ ਘਟਨਾਵਾਂ ਕਈ ਵਾਰ ਸਾਰਿਆਂ ਲਈ ਜਾਨ ਦਾ ਖੌਅ ਬਣ ਜਾਂਦੀਆਂ ਹਨ। ਭਰਮਾਂ ਵਿੱਚ ਫਸੇ ਲੋਕ ਘਟਨਾਵਾਂ ਦੇ ਰਹੱਸ ਵਿੱਚ ਉਲਝਦੇ ਹੋਏ ਸਾਧ ਸਿਆਣਿਆਂ ਤੇ ਡੇਰਿਆਂ ਵਿੱਚ ਭਟਕਦੇ ਰਹਿੰਦੇ ਹਨ। ਭੂਤਾਂ ਪ੍ਰੇਤਾਂ ਦੇ ਨਾਂ ਤੇ ਦੁਕਾਨਦਾਰੀਆਂ ਚਲਾਉਣ ਵਾਲੇ ਅਖੌਤੀ ਤਾਂਤਰਿਕ ਤੇ 'ਭੂਤ ਵਿੱਦਿਆ' ਦੇ ਮਾਹਿਰ ਘਟਨਾਵਾਂ ਨੂੰ ਤਾਂ ਭੂਤ ਪ੍ਰੇਤਾਂ ਸਿਰ ਮੜ੍ਹ ਦਿੰਦੇ ਹਨ ਪਰ ਉਹਨਾਂ ਦੇ ਹੱਲ ਲਈ ਲੋਕਾਂ ਦੀ ਮਾਨਸਿਕ ਤੇ ਆਰਥਿਕ ਲੁੱਟ ਤੋਂ ਇਲਾਵਾ ਹੋਰ ਕੁਝ ਨਹੀਂ ਕਰਦੇ। ਲਗਭਗ 1 ਸਾਲ ਪਹਿਲਾਂ ਸਾਡਾ ਵਾਹ ਇੱਕ ਅਜਿਹੇ ਕੇਸ ਨਾਲ ਪਿਆ ਜਿਸ ਵਿੱਚ ਅੰਧਵਿਸ਼ਵਾਸ਼ਾਂ ਦਾ ਸ਼ਿਕਾਰ ਹੋ ਕੇ ਇੱਕ ਪਰਿਵਾਰ ਉਜੜਨ ਕਿਨਾਰੇ ਪਹੁੰਚ ਗਿਆ ਸੀ।

ਹੋਇਆ ਇੰਜ ਕਿ ਇੱਕ ਮੱਧ ਵਰਗੀ ਕਿਸਾਨ ਪਰਿਵਾਰ ਨੇ ਆਪਣੀ ਨੌਜਵਾਨ ਲੜਕੀ ਦਾ ਵਿਆਹ ਧਰਿਆ ਤੇ ਫਿਰ ਵਿਆਹ ਦੀ ਤਿਆਰੀ ਵਿੱਚ ਲੱਗ ਗਏ। ਪ੍ਰੰਤੂ ਵਿਆਹ ਤੋਂ ਦੋ ਹਫਤੇ ਪਹਿਲਾਂ ਲੜਕੀ ਨੇ ਬੋਲਣਾ ਚੱਲਣਾ ਬੰਦ ਕਰ ਦਿੱਤਾ। ਪਹਿਲਾਂ ਘਰ ਦਿਆਂ ਨੇ ਸੋਚਿਆ ਕਿ ਵਿਆਹ ਦੇ ਦਿਨ ਨੇੜੇ ਆਉਣ ਕਰਕੇ ਉਹ ਵੈਸੇ ਹੀ ਬੋਲਣਾ ਘੱਟ ਕਰ ਗਈ ਹੈ ਪ੍ਰੰਤੂ ਉਸ ਨੇ ਤਾਂ ਖਾਣਾ ਪੀਣਾ ਵੀ ਛੱਡ ਦਿੱਤਾ ਤੇ ਮੰਜਾ ਹੀ ਮੱਲ ਲਿਆ। ਜਦ ਘਰ ਦੇ ਉਸ ਨੂੰ ਬੁਲਾਉਂਦੇ ਤਾਂ ਉਹ ਬਿਨਾਂ ਕੁਝ ਬੋਲਿਆਂ ਬਿਟਰ ਬਿਟਰ ਤੱਕਦੀ ਰਹਿੰਦੀ। ਪਰਿਵਾਰ ਦੇ ਸਾਰੇ ਮੈਂਬਰ ਇਹ ਵੇਖ ਕੇ ਬਹੁਤ ਪ੍ਰੇਸ਼ਾਨ ਹੋਏ। ਉਹਨਾਂ ਪਿੰਡ ਦੇ ਡਾਕਟਰ ਦੀ ਸਲਾਹ ਲਈ ਤੇ ਫਿਰ ਵੱਡੇ ਹਸਪਤਾਲ ਸ਼ਹਿਰ ਲੈ ਗਏ। ਡਾਕਟਰਾਂ ਦਾ ਕਹਿਣਾ ਸੀ ਕਿ ਲੜਕੀ ਬਿਲਕੁਲ ਠੀਕ ਹੈ, ਵਿਆਹ ਨੇੜੇ ਹੋਣ ਕਰਕੇ ਇਸ ਨੇ ਕਿਸੇ ਗੱਲ ਦਾ ਮਨ ਤੇ ਬੋਝ ਪਾ ਲਿਆ ਹੈ। ਡਾਕਟਰਾਂ ਦੇ ਇਹ ਕਹਿਣ ਤੇ ਪਰਿਵਾਰ ਦਾ ਇਹ ਸ਼ੱਕ ਹੋਰ ਵੀ ਪੱਕਾ ਹੋ ਗਿਆ ਕਿ ਇਸ ਨੂੰ ਜਰੂਰ ਹੀ ਕੋਈ 'ਓਪਰੀ ਸ਼ੈਅ' ਦੀ ਕਸਰ ਹੈ। ਉਹ ਲੜਕੀ ਨੂੰ ਲੈ ਕੇ ਡੇਰਿਆਂ ਵੱਲ ਤੁਰ ਪਏ। ਇਲਾਕੇ ਦੇ ਇੱਕ ਵੱਡੇ ਅਖੌਤੀ ਸਿਆਣਿਆਂ ਨੇ ਆਖਿਆ ਕਿ ਇਸ ਲੜਕੀ ਵਿੱਚ 'ਗੂੰਗੇ ਪ੍ਰੇਤ' ਦਾ ਵਾਸਾ ਹੋ ਗਿਆ ਹੈ ਜਿਹੜਾ ਇਸ ਦੀ ਜਾਨ ਦਾ ਦੁਸ਼ਮਣ ਹੈ। ਪਰਿਵਾਰ ਵਾਲੇ ਡਰ ਗਏ ਤੇ ਉਹਨਾਂ ਉਸ ਡੇਰੇ ਵਿੱਚ ਲੜਕੀ ਦੇ ਇਲਾਜ ਲਈ ਕਈ ਚੌਂਕੀਆਂ ਭਰੀਆਂ ਪਰ ਲੜਕੀ ਉਸੇ ਤਰ੍ਹਾਂ ਚੁੱਪ ਚਾਪ ਰਹੀ। ਓਧਰੋਂ ਵਿਆਹ ਦੇ ਦਿਨ ਨੇੜੇ ਆ ਰਹੇ ਸਨ ਪਰ ਲੜਕੀ ਗੁੰਮ ਸੁੰਮ ਮੰਜੇ ਤੇ ਪਈ ਰਹਿੰਦੀ ਸੀ, ਮਾਪੇ ਇਹ ਸੋਚ ਕੇ ਚਿੰਤਾ ਵਿੱਚ ਡੁੱਬੇ ਹੋਏ ਸਨ ਕਿ ਜੇਕਰ ਇਹ ਵਿਆਹ ਤੱਕ ਨਾਂ ਠੀਕ ਹੋਈ ਤਾਂ ਉਹ ਰਿਸ਼ਤੇਦਾਰਾਂ ਤੇ ਮੁੰਡੇ ਵਾਲਿਆਂ ਨੂੰ ਕੀ ਮੂੰਹ ਵਿਖਾਉਣਗੇ। ਉਹਨਾਂ ਆਪਣੇ ਵੱਲੋਂ ਸਾਧ ਸਿਆਣਿਆਂ ਕੋਲ ਜਾ ਕੇ ਇਲਾਜ ਕਰਵਾਉਣ ਲਈ ਕੋਈ ਕਸਰ ਬਾਕੀ ਨਹੀਂ ਛੱਡੀ। ਜਦ ਪਰਿਵਾਰ ਨੇ ਕਿਸੇ ਦੇ ਦੱਸ ਪਾਉਣ ਤੇ ਸਾਡੇ ਨਾਲ ਸੰਪਰਕ ਕੀਤਾ ਤਾਂ ਉਦੋਂ ਵਿਆਹ ਵਿੱਚ ਇੱਕ ਹਫਤਾ ਬਾਕੀ ਰਹਿ ਗਿਆ ਸੀ। ਮਸਲੇ ਦੀ ਗੰਭੀਰਤਾ ਨੂੰ ਸਮਝਦੇ ਹੋਏ ਅਸੀਂ ਗੁਰੂਹਰਸਹਾਏ ਇਕਾਈ ਦੇ ਪ੍ਰਧਾਨ ਜਗਜੀਤ ਚੁੱਘਾ ਦੀ ਅਗਵਾਈ ਵਿੱਚ ਪ੍ਰਵੀਨ ਜੰਡਵਾਲਾ,ਇਕਬਾਲ ਸਿੰਘ ਤੇ ਮਨਜੀਤ ਸਿੰਘ ਸ਼ਰੀਂਹਵਾਲਾ ਆਦਿ ਮੈਂਬਰਾਂ ਨੂੰ ਲੈ ਕੇ ਲੜਕੀ ਵਾਲਿਆਂ ਦੇ ਘਰ ਪਹੁੰਚੇ। ਘਰ ਵਿੱਚ ਭਾਵੇਂ ਵਿਆਹ ਰੱਖਿਆ ਹੋਇਆ ਸੀ ਪਰ ਸਾਰਿਆਂ ਦੇ ਚਿਹਰੇ ਉੱਤਰੇ ਹੋਏ ਸਨ। ਲੜਕੀ ਦੀ ਮਾਂ ਸਾਨੂੰ ਵੇਖਣ ਸਾਰ ਹੀ ਫੁੱਟ ਫੁੱਟ ਕੇ ਰੋਣ ਲੱਗ ਪਈ ਤੇ ਲੜਕੀ ਨੂੰ ਠੀਕ ਕਰਨ ਲਈ ਸਾਡੇ ਕੋਲ ਤਰਲੇ ਲੈਣ ਲੱਗੀ। ਸਾਡੇ ਵੱਲੋਂ ਇਹ ਭਰੋਸਾ ਦੇਣ ਤੇ ਕਿ ਅਸੀਂ ਹਰ ਹਾਲ ਤੁਹਾਡੇ ਘਰ ਦਾ ਮਸਲਾ ਹੱਲ ਕਰਕੇ ਜਾਵਾਂਗੇ, ਸੁਣਕੇ ਚੁੱਪ ਕਰ ਗਈ। ਅਸੀਂ ਘਰ ਦੇ ਮੈਂਬਰਾਂ ਨਾਲ ਕੇਸ ਦੀ ਪੜਤਾਲ ਕਰਦਿਆਂ ਗੱਲਬਾਤ ਚਲਾਈ ਸਾਰਿਆਂ ਨਾਲ ਵੱਖਰੇ ਵੱਖਰੇ ਰੂਪ 'ਚ ਮਸਲਾ ਵਿਚਾਰਿਆ ਪਰ ਪਰਿਵਾਰਕ ਮੈਂਬਰਾਂ ਨਾਲ ਹੋਈ ਗੱਲਬਾਤ ਤੋਂ ਕੋਈ ਵਿਸ਼ੇਸ਼ ਗੱਲ ਸਾਹਮਣੇ ਨਹੀਂ ਆਈ। ਉਹਨਾਂ ਦੇ ਘਰ ਬੈਠੀ ਲੜਕੀ ਦੀ ਚਾਚੀ ਜਿਹੜੀ ਹਰ ਗੱਲ ਵਿੱਚ ਦਖ਼ਲ ਦੇ ਰਹੀ ਸੀ ਉੱਪਰ ਸਾਨੂੰ ਕੁੱਝ ਸ਼ੱਕ ਹੋਇਆ ਜਦ ਅਸੀਂ ਲੜਕੀ ਨੂੰ ਬੁਲਾਇਆ ਤਾਂ ਉਹ ਕੁਝ ਬੋਲਣ ਤੋਂ ਪਹਿਲਾਂ ਰੋਣ ਲੱਗ ਪਈ। ਕਾਫੀ ਸਮਾਂ ਸਾਨੂੰ ਉਸ ਨੂੰ ਇਹ ਗੱਲ ਸਮਝਾਉਣ ਤੇ ਲੱਗਾ ਕਿ ਅਸੀਂ ਤੇਰੀ ਮੱਦਦ ਲਈ ਆਏ ਹਾਂ। ਜਿਵੇਂ ਵੀ ਹੋਇਆ ਅਸੀਂ ਹਰ ਹੀਲੇ ਤੇਰੀ ਮੁਸ਼ਕਿਲ ਹੱਲ ਕਰਕੇ ਜਾਵਾਂਗੇ ਪਰ ਇਸ ਕੰਮ ਲਈ ਸਾਨੂੰ ਤੇਰੇ ਸਹਿਯੋਗ ਦੀ ਲੋੜ ਹੈ।

ਜਦ ਉਹ ਲੜਕੀ ਸਹਿਮਤ ਹੋਈ ਤਾਂ ਅਸੀਂ ਉਸ ਤੋਂ ਅਸਲ ਗੱਲ ਜਾਨਣੀ ਚਾਹੀ। ਸਾਡਾ ਸ਼ੱਕ ਠੀਕ ਨਿਕਲਿਆ ਸਾਰਾ ਮਸਲਾ ਉਸ ਦੀ ਚਾਚੀ ਨਾਲ ਨੇੜਿਓਂ ਜੁੜਿਆ ਹੋਇਆ ਸੀ। ਉਸ ਨੇ ਦੱਸਿਆ ਕਿ ਮੇਰਾ ਕੋਈ ਮਸਲਾ ਨਹੀਂ ਅਸਲ ਵਿੱਚ ਮੇਰੀ ਚਾਚੀ ਦਾ ਚਾਲ ਚਲਣ ਠੀਕ ਨਹੀਂ ਹੈ ਤੇ ਉਹ ਮੈਨੂੰ ਆਪਣੇ ਵਰਗਾ ਕਰਨਾ ਚਾਹੁੰਦੀ ਹੈ। ਮੇਰੇ ਪਰਿਵਾਰ ਵਾਲੇ ਉਸ ਦੀ ਕੋਈ ਗੱਲ ਨਹੀਂ ਮੋੜਦੇ। ਹੁਣ ਉਸ ਨੇ ਮੈਨੂੰ ਧਮਕੀ ਦਿੱਤੀ ਹੈ ਕਿ ਜੇਕਰ ਮੈਂ ਉਸ ਦੀ ਗੱਲ ਨਾ ਮੰਨੀ ਤਾਂ ਮੈਂ ਤੇਰੇ ਹੋਣ ਵਾਲੇ ਪਤੀ ਨੂੰ ਸਾਰੀ ਗੱਲ ਦੱਸ ਦੇਵਾਂਗੀ ਨਾਲ ਹੀ ਉਹ ਮੈਨੂੰ ਕਿਸੇ ਨਾ ਕਿਸੇ ਰੂਪ ਵਿੱਚ ਵਿਆਹ ਲੇਟ ਕਰਨ ਲਈ ਵੀ ਦਬਾਅ ਪਾ ਰਹੀ ਹੈ। ਮੈਨੂੰ ਤਾਂ ਕੁਝ ਪਤਾ ਨਹੀਂ ਚੱਲ ਰਿਹਾ ਕਿ ਇਹ ਕੀ ਹੋ ਰਿਹਾ ਹੈ। ਮੈਂ ਤਾਂ ਬੇਵੱਸ ਹੋ ਕੇ ਬੋਲਣੋਂ ਹਟੀ ਹਾਂ ਕਿ ਸ਼ਾਇਦ ਕੋਈ ਮੇਰੇ ਮਨ ਦੀ ਗੱਲ ਪੁੱਛ ਲੇਵੇ। ਹੁਣ ਤੁਸੀਂ ਆਏ ਹੋ ਤਾਂ ਮੇਰਾ ਯਕੀਨ ਬੱਝਿਆ ਹੈ। ਜੇਕਰ ਤੁਸੀਂ ਸਾਡਾ ਉੱਜੜਿਆ ਘਰ ਵਸਾ ਦਿਓ ਤਾਂ ਅਸੀਂ ਜ਼ਿੰਦਗੀ ਭਰ ਤੁਹਾਡੇ ਰਿਣੀ ਰਹਾਂਗੇ। ਅਸੀਂ ਲੜਕੀ ਨੂੰ ਵਿਸ਼ਵਾਸ ਦਿਵਾਇਆ ਕਿ ਹੁਣ ਬਾਕੀ ਕੰਮ ਸਾਡਾ ਹੈ। ਜਦ ਫਿਰ ਅਸੀਂ ਉਸ ਦੀ ਚਾਚੀ ਨੂੰ ਬੁਲਾ ਕੇ ਸਪਸ਼ਟ ਸ਼ਬਦਾਂ ਵਿੱਚ ਉਸ ਨੂੰ ਆਖਿਆ ਕਿ ਜੇਕਰ ਉਹ ਆਪਣੀਆਂ ਹਰਕਤਾਂ ਤੋਂ ਬਾਜ਼ ਨਾ ਆਈ ਤਾਂ ਉਸ ਦੀ ਅਸਲੀਅਤ ਜੱਗ ਜਾਹਿਰ ਕਰ ਦਿੱਤੀ ਜਾਵੇਗੀ। ਸਾਡੇ ਇਹ ਕਹਿਣ ਤੇ ਉਹ ਡਰ ਗਈ ਤੇ ਕਹਿਣ ਲੱਗੀ ਕਿ ਉਹ ਅੱਗੇ ਤੋਂ ਅਜਿਹਾ ਨਹੀਂ ਕਰੇਗੀ। ਉਸ ਨੇ ਆਪਣੇ ਵੱਲੋਂ ਪਹਿਲਾਂ ਲੜਕੀ ਨੂੰ ਖੱਜਲ ਖੁਆਰ ਕਰਨ ਦੀ ਗਲਤੀ ਦਾ ਅਹਿਸਾਸ ਕਰਦਿਆਂ ਵਿਆਹ ਦਾ ਕਾਰਜ

ਨੇਪਰੇ ਚੜ੍ਹਾਉਣ ਲਈ ਹਰ ਤਰ੍ਹਾਂ ਦਾ ਸਹਿਯੋਗ ਦੇਣ ਲਈ ਵਿਸ਼ਵਾਸ ਦਿਵਾਇਆ। ਜਦ ਅਸੀਂ ਚਾਚੀ ਦੇ ਬਦਲੇ ਵਤੀਰੇ ਸਬੰਧੀ ਇਹ ਗੱਲ ਲੜਕੀ ਨੂੰ ਦੱਸੀ ਤਾਂ ਉਹ ਬਹੁਤ ਖੁਸ਼ ਹੋਈ ਸਾਡਾ ਧੰਨਵਾਦ ਕਰਦੀ ਹੋਈ ਉਹ ਤੁਰੰਤ ਉੱਠ ਕੇ ਰਸੋਈ ਵਿੱਚ ਸਾਡੇ ਲਈ ਚਾਹ ਪਾਣੀ ਬਣਾਉਣ ਲਈ ਜੁਟ ਗਈ। ਲੜਕੀ ਦਾ ਬਦਲਿਆਂ ਰੌਅ ਵੇਖ ਕੇ ਪਰਿਵਾਰ ਵਾਲੇ ਹੈਰਾਨ ਤੇ ਖੁਸ਼ ਸਨ। ਜਦ ਅਸੀਂ ਪਰਿਵਾਰ ਵਿੱਚ ਬੈਠ ਕੇ ਚਾਹ ਪੀ ਰਹੇ ਸਾਂ ਤਾਂ ਉਹ ਲੜਕੀ ਬਾਕੀ ਮੈਂਬਰਾਂ ਨਾਲ ਹੱਸਦੀ ਹੋਈ ਗੱਲਾਂ ਕਰ ਰਹੀ ਸੀ। ਆਉਣ ਤੋਂ ਪਹਿਲਾਂ ਅਸੀਂ ਸਾਰੇ ਪਰਿਵਾਰ ਨੂੰ ਅੰਧਵਿਸ਼ਵਾਸਾਂ ਤੇ ਵਹਿਮਾਂ ਭਰਮਾਂ ਤੋਂ ਸੁਚੇਤ ਕਰਦਿਆਂ ਸੁਸਾਇਟੀ ਦੇ ਮਿਸ਼ਨ ਬਾਰੇ ਜਾਣਕਾਰੀ ਦਿੱਤੀ ਤੇ ਆਮ ਘਰਾਂ 'ਚ ਵਾਪਰਨ ਵਾਲੀਆਂ ਅਜਿਹੀਆਂ ਘਟਨਾਵਾਂ ਦੇ ਕਾਰਣਾਂ ਨੂੰ ਜਾਨਣ ਲਈ ਸਹੀ ਪਹੁੰਚ ਅਪਨਾਉਣ ਲਈ ਆਖਿਆ। ਸਾਰੇ ਪਰਿਵਾਰ ਦੀ ਖੁਸ਼ੀ ਦੀ ਕੋਈ ਹੱਦ ਨਹੀਂ ਸੀ। ਲੜਕੀ ਦੀ ਮਾਂ ਦੀਆਂ ਅੱਖਾਂ ਵਿੱਚ ਖੁਸ਼ੀ ਦੇ ਹੰਝੂ ਸਨ। ਉਹਨਾਂ ਸਾਨੂੰ ਖੁਸ਼ੀ ਨਾਲ ਵਿਦਾ ਕੀਤਾ। ਲੜਕੀ ਦਾ ਵਿਆਹ ਸੁੱਖੀ ਸਾਂਦੀ ਨਿੱਬੜ ਗਿਆ। ਹੁਣ ਉਹ ਆਪਣੇ ਸਹੁਰੇ ਘਰ ਰਾਜ਼ੀ ਖੁਸ਼ੀ ਵਸ ਰਹੀ ਹੈ।

---

ਹੱਡ ਬੀਤੀ-ਜਗ ਬੀਤੀ

## ਸਿਆਣਾ

*ਪਵਨ ਰੱਤੋਂ*

ਇਹ ਘਟਨਾ ਹਰਿਆਣਾ ਰਾਜ ਦੇ ਇੱਕ ਪਿੰਡ ਦੀ ਹੈ ਜਦ ਘਰ 'ਚ ਨਵੀਂ ਆਈ ਦੁਲਹਨ ਹਾਰ ਸ਼ਿੰਗਾਰ ਕਰਕੇ ਖੇਤਾਂ ਵਿੱਚ ਜੰਗਲ ਪਾਣੀ ਗਈ ਤਾਂ ਉਸਦਾ ਹਾਰ ਖੁੱਲ ਕੇ ਡਿੱਗ ਪਿਆ। ਘਰ ਆ ਕੇ ਉਹ ਆਪਣੇ ਕੰਮਕਾਰ ਵਿੱਚ ਜੁਟ ਗਈ। ਉਸ ਨੂੰ ਆਪਣੇ ਗੁਆਚੇ ਹਾਰ ਦਾ ਕੋਈ ਇਲਮ ਨਹੀਂ ਸੀ। ਜਦ ਕੰਮ ਤੋਂ ਵਿਹਲੀ ਹੋ ਕੇ ਉਹ ਨਹਾਉਣ ਲਈ ਗਈ ਤਾਂ ਆਪਣੇ ਗਲੇ ਵਿੱਚ ਹਾਰ ਨਾ ਵੇਖ ਕੇ ਘਬਰਾ ਗਈ ਤੇ ਹਾਰ ਨੂੰ ਇੱਧਰ ਉੱਧਰ ਲੱਭਣ ਲੱਗੀ। ਉਸ ਨੂੰ ਆਪਣੀ ਜੇਠਾਣੀ ਤੇ ਸ਼ੱਕ ਹੋਇਆ। ਜੇਠਾਣੀ ਨੇ ਉਸ ਨੂੰ ਬਹੁਤ ਵਿਸ਼ਵਾਸ਼ ਦਿਵਾਇਆ ਕਿ ਹਾਰ ਉਸ ਨੇ ਚੋਰੀ ਨਹੀਂ ਕੀਤਾ ਪਰ ਉਹ ਨਾ ਮੰਨੀ। ਪਿੰਡ ਵਿੱਚ ਉਸ ਦੇ ਹਾਰ ਚੋਰੀ ਹੋਣ ਦਾ ਰੌਲਾ ਪੈ ਗਿਆ। ਸਾਰਿਆਂ ਦੀ ਰਾਇ ਨਾਲ ਹਾਰ ਦੇ ਚੋਰ ਦਾ ਖੁਰਾ ਖ਼ੋਜ ਲੱਭਣ ਲਈ ਉਹ ਨੇੜਲੇ ਪਿੰਡ ਕਾਨੜੀ ਚਲੇ ਗਏ। ਜਦ ਉਹਨਾਂ ਪੁੱਛ ਪੁਆਈ ਤਾਂ ਅਖੌਤੀ ਸਿਆਣੇ ਨੇ ਦੱਸਿਆ ਕਿ ਗੁਆਚੀ ਚੀਜ਼ ਕਿਧਰੇ ਨਹੀਂ ਗਈ ਉਹਨਾਂ ਦੇ ਘਰ ਹੀ ਹੈ। ਉਸ ਨੇ ਨਾਲ ਇਹ ਵੀ ਆਖਿਆ ਕਿ ਉਸ ਦਾ ਗਹਿਣਾ ਚੁੱਕਣ ਵਾਲੀ ਵੱਡੀ ਜੇਠਾਣੀ ਹੀ ਹੈ। ਉਸ ਸਾਧ ਦੇ ਕਹਿਣੇ ਤੇ ਉਹਨਾਂ ਦੇ ਘਰ ਕਲੇਸ਼ ਪੈ ਗਿਆ। ਕੁਦਰਤੀ ਪਿੰਡ ਦਾ ਇੱਕ ਵਿਅਕਤੀ ਜਦ ਖ਼ੇਤ ਨੂੰ ਜਾ ਰਿਹਾ ਸੀ ਤਾਂ ਗੁਆਚਿਆ ਹਾਰ ਉਸ ਨੂੰ ਲੱਭ ਗਿਆ। ਉਹ ਬੰਦਾ ਇਮਾਨਦਾਰ ਸੀ। ਘਰ ਆ ਕੇ ਉਸ ਨੂੰ ਪਤਾ ਲੱਗਾ ਕਿ ਉਹ ਤਾਂ ਸਾਧ ਸਿਆਣਿਆਂ ਤੇ ਚੱਕਰ ਵਿੱਚ ਪੈ ਗਏ ਹਨ। ਉਹ ਉਹਨਾਂ ਦੇ ਘਰ ਆਇਆ ਤੇ ਪੁੱਛਣ ਤੇ ਸਾਰਿਆਂ ਨੇ ਆਖਿਆ ਕਿ ਹਾਰ ਤਾਂ ਉਸ ਔਰਤ ਕੋਲ ਹੀ ਹੈ ਜਿਸ ਦਾ ਨਾਂ ਸਿਆਣੇ ਨੇ ਲਿਆ ਹੈ। ਉਹ ਬੰਦਾ ਕਹਿਣ ਲੱਗਾ, "ਜਿਸ ਨੂੰ ਤੁਸੀਂ ਸਿਆਣਾ ਸਮਝ ਕੇ ਆਪਣੇ ਘਰ ਵਿੱਚ ਕਲੇਸ਼ ਪਾਈ ਬੈਠੇ ਹੋ, ਉਹ ਤਾਂ ਸਿਰੇ ਦਾ ਬੇਵਕੂਫ ਹੈ, ਤੁਸੀਂ ਬਿਨਾਂ ਸੋਚੇ ਸਮਝੇ ਸਾਧ ਦੇ ਮਗਰ ਲੱਗ ਕੇ ਆਪਣੇ ਘਰ ਦੀ ਔਰਤ ਤੇ ਸ਼ੱਕ ਕਰ ਰਹੇ ਹੋ.... ਤੁਹਾਡਾ ਗੁਆਚਿਆ ਹਾਰ ਤਾਂ ਮੈਨੂੰ ਖੇਤੋਂ ਆਉਂਦੇ ਨੂੰ ਮਿਲਿਆ ਹੈ। ਹੁਣ ਤੁਸੀਂ ਉਸ 'ਸਿਆਣੇ' ਨੂੰ ਕੀ ਕਹੋਗੇ।" ਇਹ ਸੁਣ ਕੇ ਸਾਰਾ ਪਰਿਵਾਰ ਦੰਗ ਰਹਿ ਗਿਆ ਤੇ ਆਪਣੀ ਗਲਤੀ ਨੂੰ ਕੋਸਣ ਲੱਗਾ।

## ਭਰਮ ਦਾ ਭੂਤ

*ਗੁਰਵਿੰਦਰ ਪਾਲ ਹੈਪੀ*

ਹਰ ਮਨੁੱਖ ਦੇ ਜੀਵਨ ਵਿੱਚ ਕੁਝ ਅਜਿਹੀਆਂ ਘਟਨਾਵਾਂ ਵਾਪਰਦੀਆਂ ਹਨ ਜਿਹੜੀਆਂ ਉਸ ਲਈ ਪ੍ਰੇਰਨਾਂ ਸ੍ਰੋਤ ਬਣਨ ਦੀ ਬਜਾਏ ਇੱਕ ਸਬਕ ਵੀ ਬਣਦੀਆਂ ਹਨ ਜਿਹੜਾ ਉਸ ਦੇ ਮਨ ਦੇ ਕਿਸੇ ਵੀ ਕੋਨੇ ਵਿੱਚ ਪਏ ਭਰਮ ਭੁਲੇਖਿਆਂ ਨੂੰ ਦੂਰ ਕਰਦਾ ਹੈ। ਅੱਠਵੀਂ ਕਲਾਸ 'ਚ ਪੜ੍ਹਦਿਆਂ ਮੈਂ ਰੋਜ਼ ਸ਼ਾਮ ਨੂੰ ਆਪਣੇ ਸਕੂਲ ਦੀ ਇੱਕ ਮੈਡਮ ਕੋਲ ਟਿਊਸ਼ਨ ਪੜ੍ਹਨ ਜਾਇਆ ਕਰਦਾ ਸਾਂ। ਮੈਡਮ ਦਾ ਘਰ ਬਾਹਰ ਖੇਤਾਂ ਵਿੱਚ ਸੀ। ਘਰ ਨੂੰ ਜਾਣ ਵਾਲੇ ਰਸਤੇ ਵਿੱਚ ਇੱਕ ਖੰਡਰ ਨੁਮਾ ਮਕਾਨ ਸੀ। ਜਿਸ ਬਾਰੇ ਲੋਕਾਂ ਦੇ ਮਨਾਂ ਵਿੱਚ ਇਹ ਭਰਮ ਸੀ ਕਿ ਇੱਥੇ ਭੂਤ ਪ੍ਰੇਤ ਰਹਿੰਦੇ ਹਨ। ਇਸ ਮਕਾਨ ਵਿੱਚ ਪਹਿਲਾਂ ਰਹਿਣ ਵਾਲੇ ਪਰਿਵਾਰ ਦੇ ਇੱਕ ਵਿਅਕਤੀ ਦੀ ਮੌਤ ਹੋਣ ਕਾਰਣ ਉਹ ਪਿੰਡ ਛੱਡ ਕੇ ਸ਼ਹਿਰ ਚਲੇ ਗਏ ਸਨ। ਲੋਕਾਂ ਦਾ ਮੰਨਣਾ ਸੀ ਕਿ ਉਹ ਮਰ *ਚੁੱਕਾ ਵਿਅਕਤੀ ਭੂਤ ਬਣਕੇ ਇਸ ਖੰਡਰ ਬਣੇ ਮਕਾਨ ਵਿੱਚ ਰਹਿੰਦਾ ਹੈ। ਲੋਕਾਂ ਦੀਆਂ ਗੱਲਾਂ ਸੁਣਕੇ ਮੇਰੇ ਮਨ ਵਿੱਚ ਵੀ ਡਰ ਬੈਠ ਗਿਆ। ਕਈ ਵਾਰ ਜਦ ਮੈਂ ਟਿਊਸ਼ਨ ਪੜ੍ਹਕੇ ਵਾਪਸ ਆਉਂਦਾ ਤਾਂ ਉਹ ਖੰਡਰ ਨੁਮਾ ਘਰ ਵਿੱਚੋਂ ਧੂੰਆ ਨਿਕਲਦਾ ਵੇਖ ਕੇ ਮੇਰਾ ਡਰ ਹੋਰ ਵੀ ਪੱਕਾ ਹੋ ਜਾਂਦਾ ਤੇ ਮੈਂ ਡਰਦਾ ਮਾਰਾ ਆਪਣਾ ਸਾਇਕਲ ਤੇਜੀ ਨਾਲ ਚਲਾਉਣ ਲਗਦਾ। ਮੇਰੇ ਡੈਡੀ ਵੀ ਮੈਨੂੰ ਅਕਸਰ ਹੀ ਆਖਿਆ ਕਰਦੇ ਸਨ ਕਿ ਭੂਤ ਪ੍ਰੇਤ ਨਹੀਂ ਹੁੰਦੇ ਇਹ ਤਾਂ ਮਨ ਦਾ ਵਹਿਮ ਹੁੰਦਾ ਹੈ। ਇੱਕ ਦਿਨ ਮੈਂ ਆਪਣਾ ਮਨ ਕਰੜਾ ਕਰਕੇ ਇਹ ਪਰਖ ਕਰਨ ਲਈ ਟਿਊਸ਼ਨ ਪੜ੍ਹਕੇ ਵਾਪਸ ਆਉਂਦੇ ਸਮੇਂ ਮਕਾਨ ਦੇ ਬਾਹਰ ਸਾਇਕਲ ਠੱਲ੍ਹ ਕੇ ਅੰਦਰ ਚਲਾ ਗਿਆ। ਅੰਦਰ ਜਾ ਕੇ ਮੈਂ ਧੂੰਆਂ ਨਿਕਲਦਾ ਤੇ ਥੋੜੀ ਅੱਗ ਬਲਦੀ ਵੇਖੀ। ਮੈਂ ਡਰ ਕੇ ਤੁਰੰਤ ਬਾਹਰ ਆਇਆ ਤੇ ਆਪਣਾ ਸਾਇਕਲ ਚੁੱਕ ਕੇ ਘਰ ਨੂੰ ਰੇਸ ਲਗਾ ਦਿੱਤੀ। ਇਸ ਤਰ੍ਹਾਂ ਕਰਦਿਆਂ ਕਾਫੀ ਸਮਾਂ ਬੀਤ ਗਿਆ। ਇੱਕ ਦਿਨ ਫਿਰ ਮੈਂ ਉਸ ਮਕਾਨ ਦੇ ਅੰਦਰ ਗਿਆ ਤੇ ਵੇਖਿਆ ਕਿ ਇੱਕ ਬੁੱਢੀ ਔਰਤ ਜਿਹੜੀ ਪਿੰਡ ਵਿੱਚੋਂ ਮੰਗ ਕੇ ਗੁਜ਼ਾਰਾ ਕਰਦੀ ਸੀ ਹਨੇਰਾ ਪਏ ਤੋਂ ਉਸ ਘਰ ਵਿੱਚ ਆਪਣੇ ਖਾਣ ਲਈ ਕੁਝ ਪਕਾ ਰਹੀ ਸੀ। ਉਸ ਨੂੰ ਵੇਖ ਕੇ ਮੇਰੇ ਮਨ ਦਾ ਭਰਮ ਦੂਰ ਹੋ ਗਿਆ ਤੇ ਉਸ ਦਿਨ ਤੋਂ ਬਾਅਦ ਮੈਂ ਭੂਤਾਂ ਪ੍ਰੇਤਾਂ ਦੇ ਡਰ ਤੋਂ ਪੂਰੀ ਤਰ੍ਹਾਂ ਮੁਕਤ ਹੋ ਗਿਆ।

### ਸ਼ੋਕ ਮਤਾ

ਅਦਾਰਾ ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬਰਮਿੰਘਮ (ਇੰਗਲੈਂਡ) ਦੇ ਆਗੂਆਂ ਸਚਦੇਵ ਵਿਰਦੀ ਤੇ ਸੁਰਿੰਦਰ ਵਿਰਦੀ ਦੇ ਮਾਤਾ ਜੀ ਸ਼੍ਰੀ ਮਤੀ ਅਮਰ ਕੌਰ ਕੋਟ ਗਰੇਵਾਲ (ਜਲੰਧਰ) ਸਦੀਵੀ ਵਿਛੋੜੇ ਤੇ ਪਰਿਵਾਰ ਦੇ ਦੁੱਖ ਵਿੱਚ ਸ਼ਰੀਕ ਹੈ।





## ਦੋਸ਼ੀ ਜੋਤਿਸ਼ੀ ਹਾਜਰ ਹੋ.....

ਐਡਵੋਕੇਟ ਹਰਿੰਦਰ ਲਾਲੀ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋਂ ਪਿਛਲੇ ਦੋ ਦਹਾਕਿਆਂ ਤੋਂ ਲੋਕਾਂ ਨੂੰ ਅੰਧਵਿਸ਼ਵਾਸਾਂ ਵਹਿਮਾਂ ਭਰਮਾਂ ਵਿੱਚ ਫਸਾਉਣ ਵਾਲੇ ਅਖੌਤੀ ਬਾਬਿਆਂ, ਜੋਤਸ਼ੀਆਂ ਤਾਂਤਰਿਕਾਂ ਤੇ ਕਥਿਤ ਗੈਬੀ ਸ਼ਕਤੀ ਦੇ ਦਾਅਵੇਦਾਰਾਂ ਖਿਲਾਫ਼ ਸਰਗਰਮੀ ਕੀਤੀ ਜਾ ਰਹੀ ਹੈ ਪ੍ਰੰਤੂ ਹੁਣ ਸੁਸਾਇਟੀ ਦੇ ਕਾਨੂੰਨ ਨਾਲ ਨੇੜਿਓਂ ਜੁੜੇ ਮੈਂਬਰਾਂ ਵੱਲੋਂ ਇਨ੍ਹਾਂ ਢੋਂਗੀਆਂ ਨੂੰ ਮੈਜਿਕ ਰੈਮਿਡੀਜ਼ (ਇਤਰਾਜ਼ਯੋਗ ਇਸ਼ਤਿਹਾਰਬਾਜ਼ੀ) ਕਾਨੂੰਨ 1954 ਤਹਿਤ ਅਦਾਲਤਾਂ ਦੇ ਕਟਿਹਰਿਆ ਵਿੱਚ ਖੜ੍ਹਾ ਕਰਨਾ ਸ਼ੁਰੂ ਕਰ ਦਿੱਤਾ ਹੈ। ਇਸ ਸਰਗਰਮੀ ਅਧੀਨ ਪੰਜਾਬ ਦੀ ਤਰਕਸ਼ੀਲ ਲਹਿਰ ਦੇ ਇਤਿਹਾਸ ਵਿੱਚ ਪਹਿਲੀ ਵਾਰ ਸੁਸਾਇਟੀ ਦੀ ਸੁਨਾਮ ਇਕਾਈ ਵੱਲੋਂ ਦਾਇਰ ਕੀਤੇ ਫੌਜਦਾਰੀ ਇਸਤਗਾਸੇ ਨੂੰ ਮੰਜੂਰ ਕਰਕੇ ਸੁਨਾਮ ਦੀ ਸਬ ਡਿਵੀਜ਼ਨਲ ਜੁਡੀਸ਼ੀਅਲ ਮੈਜਿਸਟ੍ਰੇਟ ਸ਼੍ਰੀਮਤੀ ਅੰਸ਼ੁਲ ਬੇਰੀ ਦੀ ਅਦਾਲਤ ਦੁਆਰਾ ਸਥਾਨਕ ਇੰਦਰਾ ਬਸਤੀ ਵਿੱਚ ਸਥਿਤ 'ਗੁਰੂਦੇਵ ਜੋਤਿਸ਼ ਕੇਂਦਰ' ਦੇ ਸੰਚਾਲਕ ਜੋਤਿਸ਼ੀ ਪੰਡਿਤ ਸਿਆਮਾਨੰਦ ਸਾਕੇਤ ਨੂੰ ਇਸ ਅਦਾਲਤ ਵਿੱਚ ਪੇਸ਼ ਹੋਣ ਦੇ ਹੁਕਮ ਜਾਰੀ ਕੀਤੇ ਹਨ। ਇੱਥੇ ਇਹ ਵਰਨਣਯੋਗ ਹੈ ਕਿ ਉਕਤ ਜੋਤਿਸ਼ੀ ਕੇਬਲ ਟੀ.ਵੀ.ਚੈਨਲਾਂ ਤੇ ਇਸ਼ਤਿਹਾਰਾਂ ਰਾਹੀਂ ਜ਼ਿੰਦਗੀ ਦੀਆਂ ਸਾਰੀਆਂ ਸਮੱਸਿਆਵਾਂ ਜਿਵੇਂ ਘਰੇਲੂ ਝਗੜੇ, ਬੇਔਲਾਦਪਣ ਵਿਦੇਸ਼ ਯਾਤਰਾ, ਬੇਰੁਜ਼ਗਾਰੀ, ਕੀਤਾ ਕਰਾਇਆ ਆਦਿ ਨੂੰ 'ਜੰਤਰ-ਮੰਤਰ' ਰਾਹੀਂ ਠੀਕ ਕਰਨ ਦੀ ਖੁੱਲ੍ਹੇ ਆਮ ਇਸ਼ਤਿਹਾਰ ਬਾਜੀ ਕਰਦਾ ਸੀ। ਤਕਰਸ਼ੀਲਾਂ ਨੇ ਆਪਣੇ ਵਕੀਲਾਂ ਸਰਵ ਸ਼੍ਰੀ ਮਿੱਤ ਸਿੰਘ ਜਨਾਲ, ਬਲਦੇਵ ਕ੍ਰਿਸ਼ਨ ਧਰਮਗੜ੍ਹ ਤੇ ਰਿਸ਼ਵਜੀਤ ਸਿੰਘ ਮਾਨਸ਼ਾਹੀਆ ਰਾਹੀਂ ਦਵਾਈਆਂ ਤੇ ਜਾਦੂਈ ਇਲਾਜ 1954 ਦੇ ਮੈਜਿਕ ਰੇਮਿਡੀਜ਼ ਐਕਟ ਤਹਿਤ ਅਦਾਲਤ ਵਿੱਚ ਕੇਸ ਦਾਇਰ ਕਰਕੇ ਦੋਸ਼ੀ ਜੋਤਿਸ਼ੀ ਨੂੰ ਤਲਬ ਕਰਕੇ ਸਖ਼ਤ ਤੋਂ ਸਖ਼ਤ ਸਜ਼ਾ ਦੇਣ ਦੀ ਮੰਗ ਕੀਤੀ। ਮਾਣਯੋਗ ਅਦਾਲਤ ਵੱਲੋਂ ਇਸਤਗਾਸਾ ਪੱਖ ਦੀਆਂ ਦਲੀਲਾਂ ਨਾਲ ਸਹਿਮਤ ਹੁੰਦੇ ਹੋਏ ਪਾਖੰਡੀ ਜੋਤਿਸ਼ੀ ਨੂੰ ਮਿਤੀ 6-1-2007 ਵਾਸਤੇ ਅਦਾਲਤ ਵਿੱਚ ਹਾਜ਼ਰ ਹੋਣ ਦੇ ਹੁਕਮ ਜਾਰੀ ਕੀਤੇ। ਕਾਨੂੰਨੀ ਹਲਕਿਆਂ ਅਨੁਸਾਰ 1954 ਤੋਂ ਲੈ ਕੇ ਹੁਣ ਤੱਕ ਸ਼ਾਇਦ ਇਹ ਪਹਿਲਾ ਮਾਮਲਾ ਹੈ-ਜਿਸ ਵਿੱਚ ਕਾਨੂੰਨ ਤਹਿਤ ਕਿਸੇ ਢੋਂਗੀ ਵਿਅਕਤੀ ਖਿਲਾਫ ਅਜਿਹੀ ਕਾਨੂੰਨੀ ਕਾਰਵਾਈ ਦੀ ਸ਼ੁਰੂਆਤ ਹੋਈ ਹੈ।

### ਚੁਟਕੀ ਵਾਲਾ ਬਾਬਾ

ਲਗਭਗ ਦੋ ਮਹੀਨੇ ਪਹਿਲਾਂ ਸੰਗਰੂਰ ਦੀ ਤਹਿਸੀਲ ਮੂਣਕ ਦੇ ਨਾਮਵਰ ਪਿੰਡਾਂ ਮਕਰੋੜ ਤੇ ਭੂੰਦੜ ਭੈਣੀ ਵਿਖੇ ਕੁਰੂਕਸ਼ੇਤਰ ਦੇ ਨੇੜਲੇ ਪਿੰਡ ਤਰਾਵੜੀ ਤੋਂ ਸੂਰਜ ਗਿਰ ਨਾਂ ਦਾ ਨੌਜਵਾਨ ਅਖੌਤੀ ਬਾਬਾ ਪਿੰਡ ਤੇ ਇਲਾਕੇ ਦੇ ਬਾਰਸੂਖ ਵਿਅਕਤੀਆਂ ਦੀ ਸ਼ਹਿ ਤੇ ਆਉਣ ਲੱਗਾ ਜਿਸ ਦਾ ਦਾਅਵਾ ਸੀ ਕਿ ਉਹ ਲੋਕਾਂ ਦੀ ਹਰ ਪ੍ਰਕਾਰ ਦੀ ਸਮੱਸਿਆ ਨੂੰ ਚੁਟਕੀ ਮਾਰ ਕੇ ਪਲਾਂ ਵਿੱਚ ਹੀ ਠੀਕ ਕਰ ਦਿੰਦਾ ਹੈ। ਉਹ ਹਰ ਬੁੱਧਵਾਰ ਆਉਂਦਾ ਸੀ ਤੇ ਉਸ ਤੋਂ ਚੁਟਕੀ ਨਾਲ ਆਪਣਾ ਇਲਾਜ ਕਰਵਾਉਣ ਲਈ ਸਵੇਰ ਸਾਰ ਹੀ ਲੰਮੀਆਂ ਲਾਈਨਾਂ ਲੱਗ ਜਾਂਦੀਆਂ ਸਨ। ਇਹ ਪਾਖੰਡੀ ਬਾਬਾ ਖੁਦ 11 ਵਜੇ ਤੱਕ ਏ.ਸੀ. ਕਾਰ ਵਿੱਚ ਆਉਂਦਾ ਤੇ ਕਤਾਰਾਂ ਵਿੱਚ ਖੜ੍ਹੇ ਲੋਕਾਂ ਨੂੰ ਭੁਗਤਾਉਣ ਲਗਦਾ। ਚਾਹੇ ਕਿਸੇ ਨੂੰ ਕੋਈ ਵੀ ਬਿਮਾਰੀ ਹੋਵੇ ਉਹ ਚੁਟਕੀ ਵਜਾ ਕੇ ਆਖਦਾ, "ਚਲੋ ਭਾਈ ਆਗੇ.....ਕੁਸ਼ ਔਰ ਬਾਰ ਚੌਂਕੀ ਭਰੋਗੇ ਤੋ ਬਿਲਕੁਲ ਠੀਕ ਹੋ ਜਾਓਗੇ।" ਇਸ ਤਰ੍ਹਾਂ ਉਸ ਦਾ ਧੰਦਾ ਫਲਣ ਫੁਲਣ ਲੱਗਾ ਤੇ ਲਾਈ ਲੱਗ ਲੋਕਾਂ ਦੀ ਵੱਡੀ ਭੀੜ ਜੁੜਨ ਲੱਗੀ। ਇਲਾਕੇ ਵਿੱਚ ਪ੍ਰਚਲਿਤ ਹੋ ਰਹੇ ਇਸ ਪਾਖੰਡ ਨੂੰ ਰੋਕਣ ਲਈ ਸੁਸਾਇਟੀ ਦੀਆਂ ਮੂਣਕ, ਪਾਤੜਾਂ ਤੇ ਐਡਹਾਕ ਇਕਾਈ ਮਨਿਆਣਾ ਦੀ ਹੰਗਾਮੀ ਮੀਟਿੰਗ ਕੋਟ ਕੰਪਲੈਕਸ ਮੂਣਕ ਵਿਖੇ 23 ਅਗਸਰ ਨੂੰ ਹੋਈ ਜਿਸ ਵਿੱਚ ਰਤਨ ਕੁਮਾਰ, ਰੋਹੀ ਰਾਮ, ਦਲਜੀਤ ਰਾਜੂ, ਭਗਤ ਸਿੰਘ, ਬਲਦੇਵ ਪਾਤੜਾਂ, ਰੇਸ਼ਮ ਸਿੰਘ, ਹਰਭਗਵਾਨ, ਬਲਵਿੰਦਰ ਮਨਿਆਣਾ ਤੇ ਹਰਿੰਦਰ ਲਾਲੀ ਨੇ ਗੰਭੀਰ ਵਿਚਾਰ ਵਟਾਂਦਰੇ ਤੋਂ ਬਾਅਦ ਇਸ ਢਕਵੰਜ ਨੂੰ ਬੰਦ ਕਰਵਾਉਣ ਲਈ ਵਿਉਂਤ ਬਣਾਈ। ਮੀਟਿੰਗ ਉਪਰੰਤ ਨਿਸ਼ਚਿਤ ਦਿਨ ਤੇ ਤਰਕਸ਼ੀਲ ਮੈਂਬਰ ਇੱਕ ਵਫਦ ਦੇ ਰੂਪ ਵਿੱਚ ਪਿੰਡ ਮਕਰੌੜ ਦੇ ਸਰਪੰਚ ਨੂੰ ਮਿਲੇ ਤੇ ਸਹਿਯੋਗ ਦੀ ਮੰਗ ਕੀਤੀ। ਉਸੇ ਦਿਨ ਪਿੰਡ ਦੇ ਬੱਸ ਅੱਡੇ ਵਿੱਚ ਨੁੱਕੜ ਮੀਟਿੰਗ ਕਰਕੇ ਹਾਜ਼ਰ ਲੋਕਾਂ ਨੂੰ ਸੁਸਾਇਟੀ ਦੀ ਪਹੁੰਚ ਤੇ ਚੁਟਕੀ ਦੇ ਪਾਖੰਡ ਬਾਰੇ ਸੁਚੇਤ ਕੀਤਾ ਗਿਆ। ਕੁਝ ਹੀ ਦਿਨਾਂ ਬਾਅਦ ਲਏ ਫੈਸਲੇ ਅਨੁਸਾਰ, 'ਚੁਟਕੀ ਵਾਲੇ ਬਾਬੇ ਨੂੰ ਖੁੱਲ੍ਹਾ ਚੈਲਿੰਜ' ਨਾਂ ਦਾ ਪੋਸਟਰ ਛਪਵਾ ਕੇ ਵੱਡੀ ਗਿਣਤੀ ਵਿੱਚ ਇਲਾਕੇ ਵਿੱਚ ਲਗਵਾਇਆ ਗਿਆ। ਇਸ ਇਸ਼ਤਿਹਾਰ ਰਾਹੀਂ ਅਖੌਤੀ ਬਾਬੇ ਨੂੰ ਖੁੱਲ੍ਹੀ ਚੁਣੌਤੀ ਦਿੱਤੀ ਗਈ ਕਿ ਜੇਕਰ ਉਸ ਵਿੱਚ ਚੁਟਕੀ ਮਾਰ ਕੇ ਲੋਕਾਂ ਦੀਆਂ ਬਿਮਾਰੀਆਂ ਤੇ ਮਸਲੇ ਹੱਲ ਕਰਨ ਦੀ ਕਿਸੇ ਪ੍ਰਕਾਰ ਦੀ ਕੋਈ 'ਸ਼ਕਤੀ' ਹੈ ਤਾਂ ਉਹ ਸੁਸਾਇਟੀ ਦੀ ਚੁਣੌਤੀ ਕਬੂਲ ਕਰੇ ਤੇ ਨਹੀਂ ਤਾਂ ਇਹ ਪਾਖੰਡ ਦਾ ਧੰਦਾ ਬੰਦ ਕਰੇ। ਜਦ 24 ਅਗਸਤ ਨੂੰ ਮੂਣਕ ਇਕਾਈ ਦੇ ਮੈਂਬਰ ਹਰਭਗਵਾਨ ਰਾਹੀਂ ਪਿੰਡ ਭੂੰਦੜ ਭੈਣੀ ਦੇ ਸਰਪੰਚ ਕੋਲ ਇਹ ਲਿਖਤੀ ਸੁਨੇਹਾ ਭੇਜਿਆ ਗਿਆ ਕਿ ਉਹ ਚੁਟਕੀ ਵਾਲੇ ਦੰਭ ਦੀ ਮੁਢਲੀ ਪਰਖ ਲਈ ਕਿਸੇ ਸਾਂਝੀ ਥਾਂ ਤੇ ਗੱਲਬਾਤ ਦਾ ਪ੍ਰਬੰਧ ਕੀਤਾ ਜਾਵੇ ਤਾਂ ਸਰਪੰਚ ਨੇ ਉਹ ਸੁਨੇਹਾ ਪ੍ਰਾਪਤ ਕਰਨ ਤੋਂ ਇਨਕਾਰ ਕਰ ਦਿੱਤਾ ਪਰ ਉਸ ਦੇ ਨਾਲ ਖੜ੍ਹੇ ਕਈ ਭੱਦਰ ਪੁਰਸ਼ਾਂ ਨੇ ਇਹ ਆਖਿਆ, "ਜਦ ਮਰਜੀ ਆ ਜਾਓ ਅਸੀਂ ਤੁਹਾਡੇ ਲਈ ਖੂੰਡੇ ਤਿਆਰ ਰੱਖੇ ਨੇ।" ਇਸੇ ਦੌਰ ਵਿੱਚ ਤਰਕਸ਼ੀਲ ਆਗੂਆਂ ਨੂੰ ਅਖੌਤੀ ਬਾਬੇ ਦੇ ਹਮਾਇਤੀਆਂ ਵੱਲੋਂ ਧਮਕੀਆਂ ਵੀ ਮਿਲੀਆਂ। ਸੁਸਾਇਟੀ ਵੱਲੋਂ ਲੋਕਾਂ ਦੀ ਮਾਨਸਿਕ ਤੇ ਸਰੀਰਕ ਸਿਹਤ ਨਾਲ ਖਿਲਵਾੜ ਕਰਨ ਵਾਲੇ ਇਸ ਪਾਖੰਡੀ ਬਾਬੇ ਖਿਲਾਫ ਮੂਣਕ ਦੇ ਪ੍ਰਸ਼ਾਸ਼ਨਿਕ ਤੇ ਸਿਹਤ ਅਧਿਕਾਰੀਆਂ ਨੂੰ ਲਿਖਤੀ ਸ਼ਿਕਾਇਤ ਕੀਤੀ ਗਈ। ਜਦ ਇਹ ਭਿਣਕ ਅਖੌਤੀ ਬਾਬੇ ਕੋਲ ਪਹੁੰਚੀ ਤਾਂ ਉਹ 24 ਅਗਸਤ ਦੀ ਦੁਪਿਹਰ ਨੂੰ ਪਿੰਡ ਭੂੰਦੜ ਭੈਣੀ ਵਿਖੇ ਚੁਟਕੀ ਮਾਰ ਕੇ ਲੋਕਾਂ ਦੇ ਇਲਾਜ ਦਾ ਪਾਖੰਡ ਕਰਦਾ ਹੋਇਆ ਆਪਣੇ ਪੇਟ ਵਿੱਚ ਦਰਦ ਦਾ ਬਹਾਨਾ ਕਰਕੇ ਉੱਥੋਂ ਫਰਾਰ ਹੋ ਗਿਆ ਤੇ ਉਸ ਤੋਂ ਇਲਾਜ ਕਰਵਾਉਣ ਲਈ ਲੰਮੀਆਂ ਕਤਾਰਾਂ ਵਿੱਚ ਖੜ੍ਹੇ ਲੋਕ...

ਬਾਕੀ ਸਫਾ 41 'ਤੇ

## ਪੁਨਰ-ਜਨਮ ਦੀ ਕਹਾਣੀ ਦਾ ਫਰਾਡ

ਬੀਤੇ 10 ਸਤੰਬਰ ਨੂੰ ਅੰਮ੍ਰਿਤਸਰ ਜ਼ਿਲ੍ਹੇ ਦੀ ਤਹਿਸੀਲ ਬਾਬਾ ਬਕਾਲਾ ਦੇ ਪਿੰਡ ਧਰਦਿਉ ਵਿਖੇ ਇੱਕ ਢਾਈ ਸਾਲਾ ਬੱਚੇ ਹਰਪ੍ਰੀਤ ਸਿੰਘ ਵੱਲੋਂ ਆਪਣੇ ਪੁਨਰ-ਜਨਮ ਦੀ ਕਹਾਣੀ ਇੰਨ-ਬਿੰਨ ਦੱਸਣ ਸਬੰਧੀ ਵੱਖ-ਵੱਖ ਅਖਬਾਰਾਂ ਵਿਚ ਖਬਰ ਨੇ, ਇਸ ਪਿੰਡ ਅਤੇ ਆਸ-ਪਾਸ ਦੇ ਇਲਾਕੇ ਵਿਚ 'ਪੁਨਰ-ਜਨਮ' ਸਬੰਧੀ ਚਰਚਾ ਛੇੜ ਦਿੱਤੀ। ਇਸਦਾ ਗੰਭੀਰ ਨੋਟਿਸ ਲੈਂਦਿਆਂ ਇਕਾਈ ਮਹਿਤਾ ਚੌਕ ਦੀ ਇਕ ਪੜਤਾਲੀਆ ਟੀਮ, ਜਿਸ ਵਿਚ ਸਤਨਾਮ ਸਿੰਘ ਜੱਜ, ਲਾਜਵਿੰਦਰ ਸਿੰਘ ਲਡੀ, ਸੁਖਜੀਤ ਸਿੰਘ ਰਾਜੂ, ਬਲਵਿੰਦਰ ਸਿੰਘ ਬਿੰਦੀ, ਦਲਜੀਤ ਸਿੰਘ ਮਹਿਤਾ, ਰਣਜੀਤ ਸਿੰਘ ਜੱਸੋ ਨੰਗਲ, ਜਸਬੀਰ ਸਿੰਘ ਫਾਜਲਪੁਰਾ, ਜਰਨੈਲ ਸਿੰਘ ਆਲੋਵਾਲ, ਜਸਪਾਲ ਸਿੰਘ, ਧਰਵਿੰਦਰ ਸਿੰਘ ਪਪਲਾ, ਕੁਲਦੀਪ ਸਿੰਘ ਰਜਧਾਨ ਸ਼ਾਮਲ ਸਨ, ਨੇ ਮੌਕੇ 'ਤੇ ਜਾ ਕੇ ਪੜਤਾਲ ਕਰਕੇ ਇਸ ਕਹਾਣੀ ਨੂੰ ਦਲੀਲਾਂ ਤਹਿਤ ਬੇਪੜਦ ਕਰਕੇ ਇਸ ਪਿੱਛੇ ਲੁਕੀ ਅਸਲੀਅਤ ਸਾਹਮਣੇ ਲਿਆਂਦੀ।

ਕਹਾਣੀ ਇਸ ਤਰ੍ਹਾਂ ਦੱਸੀ ਜਾਂਦੀ ਹੈ ਕਿ ਪਿੰਡ ਧਰਦਿਉ ਦੇ ਗ੍ਰੰਥੀ ਦਲਬੀਰ ਸਿੰਘ ਉਰਫ ਬਿੱਲਾ ਬਾਬਾ ਦਾ ਲੜਕਾ ਹਰਪ੍ਰੀਤ ਸਿੰਘ ਅੱਜ ਤੋਂ ਚਾਰ-ਪੰਜ ਸਾਲ ਪਹਿਲਾਂ ਚਹੇੜੂ ਪੁਲ ਨੇੜੇ ਰੇਲ ਗੱਡੀ ਤੋਂ ਡਿੱਗਣ ਕਰਕੇ ਮਰ ਗਿਆ ਸੀ। ਉਸਨੇ ਆਪਣੀ ਮਾਤਾ ਨੂੰ ਸੁਪਨੇ 'ਚ ਦਿਖਾਈ ਦੇ ਕੇ ਕਿਹਾ ਕਿ ਮੇਰਾ ਤਾਂ ਇਥੇ ਜੀਅ ਨਹੀਂ ਲਗਦਾ, ਮੈਂ ਫਿਰ ਤੁਹਾਡੇ ਘਰ ਜਨਮ ਲੈ ਲੈਂਦਾ ਹਾਂ। ਸੁਪਨੇ ਵਾਲੀ ਕਹਾਣੀ ਮੁਤਾਬਕ ਇਸ ਜੋੜੇ ਦੇ ਘਰ ਅੱਜ ਤੋਂ ਢਾਈ ਕੁ ਸਾਲ ਪਹਿਲਾਂ ਇਕ ਲੜਕੇ ਨੇ ਜਨਮ ਲਿਆ ਜਿਸਦਾ ਨਾਮ ਵੀ ਉਸਦੇ ਪਹਿਲਾਂ ਵਾਲੇ ਨਾਮ ਦਾਂਗ ਹਰਪ੍ਰੀਤ ਸਿੰਘ ਹੀ ਰੱਖਿਆ ਗਿਆ।

ਹੁਣ ਜਦ ਉਹ ਬੱਚਾ ਢਾਈ ਸਾਲ ਦਾ ਹੋ ਗਿਆ ਤਾਂ ਉਸਨੇ ਆਪਣੇ ਪਿਛਲੇ ਜਨਮ ਬਾਰੇ ਗੱਲਾਂ ਸ਼ੁਰੂ ਕਰ ਦਿੱਤੀਆਂ ਅਤੇ ਇੰਝ ਪੁਨਰ-ਜਨਮ ਦੀ ਕਹਾਣੀ ਦਾ ਜਨਮ ਹੋਇਆ।

ਪੜਤਾਲੀਆ ਟੀਮ ਨੇ ਪਿੰਡ ਧਰਦਿਉ ਜਾ ਕੇ ਬੱਚੇ ਦੇ ਮਾਤਾ-ਪਿਤਾ ਨਾਲ ਅਤੇ ਸਬੰਧਤ ਬੱਚੇ ਨਾਲ ਗੱਲਬਾਤ ਕਰਕੇ ਪੜਤਾਲ ਕੀਤੀ ਜੋ ਇੰਝ ਹੈ:

ਪ੍ਰ: ਤੇਰੀ ਮਾਤਾ ਦਾ ਨਾਮ?

ਉ: ਜਿੰਦਰ (ਉਸਦਾ ਨਾਮ ਰਜਵੰਤ ਕੌਰ ਹੈ)

ਪ੍ਰ: ਤੇਰੇ ਪਿਤਾ ਜੀ ਦਾ ਨਾਮ?

ਉ: ਡੈਡੀ

ਪ੍ਰ: ਤੇਰੀਆਂ ਭੈਣਾਂ ਕਿੰਨੀਆਂ ਹਨ?

ਉ: ਦਸ (ਅਸਲ ਵਿਚ ਤਿੰਨ)

ਪ੍ਰ: ਤੇਰਾ ਛੋਟਾ ਨਾਮ ਪਹਿਲਾਂ ਕੀ ਸੀ? ਅਤੇ ਹੁਣ ਕੀ ਹੈ?

ਉ: ਹਰਪ੍ਰੀਤ (ਅਸਲ ਵਿਚ ਸੋਨੂੰ)

ਪ੍ਰ: ਕਿਹੜੇ ਸਕੂਲ ਵਿਚ ਪੜ੍ਹਦਾ ਸੀ?

ਉ: ਆਦਰਸ਼ ਸਕੂਲ ਵਿੱਚ।

ਪ੍ਰ: ਉਹ ਕਿੱਥੇ ਹੈ?

ਉ:: ਪਤਾ ਨਹੀਂ।

ਪ੍ਰ: ਸਕੂਲ ਦੇ ਪਿੰਸੀਪਲ ਦਾ ਨਾਮ?

ਉ: ਪਤਾ ਨਹੀਂ।

ਪ੍ਰ: ਕਿਸੇ ਹੋਰ ਅਧਿਆਪਕ ਦਾ ਨਾਮ?

ਉ: ਜਤਿੰਦਰ ਕੌਰ (ਅਸਲ ਵਿਚ ਤੇਜਿੰਦਰ ਕੌਰ)

ਪ੍ਰ: ਉਹ ਕੀ ਪੜ੍ਹਾਉਂਦੇ ਸਨ?

ਉ: ਅੰਗਰੇਜੀ, ਪੰਜਾਬੀ (ਉਹ ਸ਼ੋਸ਼ਲ ਸਟੱਡੀ ਪੜ੍ਹਾਉਂਦੇ ਹਨ) (ਇੱਥੇ ਇਹ ਵਰਨਣਯੋਗ ਹੈ ਕਿ ਘਰਦਿਆਂ ਨੇ ਕਿਹਾ ਸੀ ਕਿ ਇਸਨੇ ਇਕ ਵਿਆਹ ਸਮਾਗਮ ਵੇਲੇ ਆਪਣੀ ਮੈਡਮ ਨੂੰ ਪਛਾਣ ਕੇ ਉਸਦਾ ਕਮੀਜ਼ ਫੜਕੇ ਕਿਹਾ ਸੀ ਕਿ ਮੈਂ ਇਸ ਮੈਡਮ ਕੋਲ ਪੜ੍ਹਦਾ ਰਿਹਾ ਹਾਂ। ਇਸਦੀ ਅਸਲੀਅਤ ਜਾਨਣ ਲਈ ਜਦ ਸਬੰਧਤ ਮੈਡਮ ਜੀ ਨੂੰ ਮਿਲ ਕੇ ਪਤਾ ਕੀਤਾ ਤਾਂ ਉਨ੍ਹਾਂ ਕਿਹਾ ਕਿ ਉਸ ਬੱਚੇ ਨਾਲ ਮੇਰੀ ਕੋਈ ਅਜਿਹੀ ਗੱਲ ਨਹੀਂ ਹੋਈ।)

ਪ੍ਰ: ਮੌਤ ਵੇਲੇ ਤੂੰ ਕਿਹੜੀ ਜਮਾਤ ਵਿਚ ਪੜ੍ਹਦਾ ਸੀ?

ਉ: ਅੱਠਵੀਂ ਵਿੱਚ (ਅਸਲ ਵਿਚ ਮ੍ਰਿਤਕ ਦਸਵੀਂ 'ਚ ਸੀ)

ਪ੍ਰ: ਤੂੰ ਗੱਡੀ ਵਿਚੋਂ ਕਿਸ ਸਥਾਨ 'ਤੇ ਡਿੱਗਾ ਸੀ?

ਉ: ਪਤਾ ਨਹੀਂ।

ਪ੍ਰ: ਆਪਣੇ ਪੁਰਾਣੇ ਦੋਸਤਾਂ ਦੇ ਨਾਮ ਦੱਸ।

ਉ: ਪਤਾ ਨਹੀਂ

ਪ੍ਰ: ਉਸ ਵੇਲੇ ਪਿੰਡ ਦਾ ਸਰਪੰਚ ਕੌਣ ਸੀ?

ਉ: ਪਤਾ ਨਹੀਂ

ਪ੍ਰ: ਤੁਹਾਡੀ ਪੈਲੀ ਕਿੰਨੀ ਸੀ?

ਉ: ਦਸ ਕਿੱਲੇ (ਅਸਲ ਵਿਚ ਡੇਢ ਕਿੱਲਾ)

ਪ੍ਰ: ਜਦੋਂ ਤੂੰ ਆਪਣੇ ਜਨਮ ਦੀ ਸੂਚਨਾ ਸੁਪਨੇ ਵਿਚ ਦਿੱਤੀ ਤਾਂ ਤੂੰ ਉਸ ਵੇਲੇ ਕਿੱਥੇ ਸੀ, ਕਿਹੜੀ ਭਾਸ਼ਾ ਬੋਲਦਾ ਸੀ?

ਉ: ਚੁੱਪ

ਪ੍ਰ: ਗੱਡੀ ਤੋਂ ਡਿੱਗਣ ਵੇਲੇ ਤੇਰੇ ਡੱਬੇ 'ਚ ਹੋਰ ਕੌਣ ਸਨ?

ਉ: ਇਕ ਜਨਾਨੀ

ਪ੍ਰ: ਉਸਦੀ ਉਮਰ ਜਾਂ ਕੱਦ ਕਿਹੋ ਜਿਹਾ ਸੀ?

ਉ: ਮੇਰੇ ਜਿੱਡਾ

ਪ੍ਰ: ਤੇਰੇ ਪਿਛਲੇ ਜਨਮ ਵੇਲੇ ਦੇ ਬਰਾਬਰ ਕੱਦ ਦੀ ਕਿ ਹੁਣ ਤੇਰੇ ਕੱਦ ਜਿੱਡਾ?

ਉ: ਮੇਰੇ ਹੁਣ ਵਾਲੇ ਕੱਦ ਜਿੱਡਾ (ਹੁਣ ਦਾ ਕੱਦ ਡੇਢ ਫੁੱਟ ਦੇ ਕਰੀਬ ਹੈ)

ਇਸਤੋਂ ਇਲਾਵਾ ਜੋ ਵੀ ਹੋਰ ਸੁਆਲ ਪੁੱਛੇ ਗਏ ਉਨ੍ਹਾਂ ਬਾਰੇ ਉਹ ਲਗਾਤਾਰ ਚੁੱਪ ਰਿਹਾ ਜਿਵੇਂ ਨਾਨਕੇ ਕਿੱਥੇ ਹਨ? ਨਾਨਾ-ਨਾਨੀ, ਮਾਮਾ-ਮਾਮੀ, ਮਾਸੀਆਂ-ਭੂਆਂ ਜਾਂ ਉਨ੍ਹਾਂ ਦੇ ਪਰਿਵਾਰ ਵਾਲਿਆਂ ਵਿਚੋਂ ਕਿਸੇ ਦਾ ਨਾਮ ਬਾਰੇ ਸਿਰਫ ਚੁੱਪ ਹੀ ਰਿਹਾ।



ਪੜਤਾਲ ਵਿਚੋਂ ਗੱਲ ਸਾਫ ਹੋ ਗਈ ਕਿ ਇਹ ਕਹਾਣੀ ਸਿਰਫ ਸਸਤੀ ਸ਼ੋਹਰਤ ਖੱਟਣ ਲਈ ਘੜੀ ਗਈ ਸੀ ਅਤੇ ਝੂਠ ਦਾ ਭਾਂਡਾ ਟੁੱਟਦਾ ਦੇਖਕੇ ਬੱਚੇ ਦਾ ਪਿਤਾ ਅਤੇ ਉਸਦੇ ਕੁਝ ਚਹੇਤੇ ਤੈਸ਼ ਵਿਚ ਆ ਗਏ ਅਤੇ ਕਿਹਾ ਕਿ-'ਅਸੀਂ ਬਿਲਕੁਲ ਪੜਤਾਲ ਨਹੀਂ ਕਰਾਉਣੀ-ਭੱਜ ਜਾਓ ਸਾਡੇ ਘਰੋਂ-ਜਿਹੜਾ ਪੜਤਾਲ ਕਰਨ ਸਾਡੇ ਘਰ ਵੜਿਆ, ਅਸੀਂ ਉਸਦਾ ਹਸ਼ਰ ਬੁਰਾ ਕਰਾਂਗੇ।'

ਇੰਝ ਇਸ ਪੜਤਾਲ ਤੋਂ ਇਹ ਕਹਾਣੀ ਵੀ ਪੂਰੀ ਝੂਠ ਦਾ ਪਲੰਦਾ ਸਾਬਤ ਹੋਈ।

ਇਸ ਕਹਾਣੀ ਦਾ ਇਕ ਰੌਚਕ ਪੱਖ ਇਹ ਹੈ ਕਿ ਅੰਮ੍ਰਿਤਸਰ ਦੇ ਦੋ ਜੋਤਸ਼ੀ-ਰਿਸ਼ੀ ਕੀਰਤੀ ਗਰੋਵਰ ਅਤੇ ਜੋਤਸ਼ੀ ਪ੍ਰਭਾਕਰ ਡਾ.ਮਨਦੀਪ ਕੌਰ ਨੇ ਇਸ ਕਹਾਣੀ ਦੀ ਸਚਾਈ ਸਿੱਧ ਕਰਨ ਅਤੇ ਪੁਨਰ-ਜਨਮ ਨੂੰ ਵਾਜਬ ਠਹਿਰਾਉਣ ਲਈ ਅਖਬਾਰਾਂ ਵਿਚ ਬਿਆਨ ਦਾਖ ਦਿੱਤਾ। ਉਨ੍ਹਾਂ ਮੁਤਾਬਕ ਉਹ ਸਿਰਫ ਪੁਨਰ-ਜਨਮ ਦੀਆਂ ਘਟਨਾਵਾਂ ਦੀ ਪੜਤਾਲ ਕਰਕੇ ਖੋਜ ਕਾਰਜ ਕਰ ਰਹੇ ਹਨ ਅਤੇ ਉਨ੍ਹਾਂ ਦੇ ਜੋਤਿਸ਼ ਵਿਗਿਆਨ ਮੁਤਾਬਕ ਇਹ ਬੱਚਾ ਸੱਚਮੁੱਚ ਹੀ ਪੁਨਰ-ਜਨਮ ਵਿਚ ਹੈ। ਇਸ ਖਬਰ ਦਾ ਗੰਭੀਰ ਨੋਟਿਸ ਲੈਂਦਿਆਂ ਤਰਕਸ਼ੀਲ ਆਗੂਆਂ ਨੇ ਉਪਰੋਕਤ ਜੋਤਿਸ਼ ਮਾਹਿਰਾਂ ਅਤੇ ਖੋਜਾਰਥੀਆਂ ਨੂੰ ਖੁੱਲ੍ਹੀ ਚੁਣੌਤੀ ਦਿੱਤੀ ਕਿ ਜੇਕਰ ਉਹ ਪੁਨਰ-ਜਨਮ ਸਬੰਧੀ ਇਸ ਕਹਾਣੀ ਜਾਂ ਕਿਸੇ ਵੀ ਹੋਰ ਕਹਾਣੀ ਨੂੰ ਸੱਚਾ ਸਾਬਤ ਕਰ ਦੇਣ ਤਾਂ ਸੁਸਾਇਟੀ ਵੱਲੋਂ ਰੱਖਿਆ ਪੰਜ ਲੱਖ ਰੁਪੈ ਦਾ ਇਨਾਮ ਜਿੱਤ ਸਕਦੇ ਹਨ। ਸੋ ਇਸ ਕਹਾਣੀ ਨੇ ਜੋਤਿਸ਼ ਦੇ ਵਿਗਿਆਨ ਹੋਣ ਦੀ ਵੀ ਫੂਕ ਕੱਢ ਦਿੱਤੀ ਹੈ।

**ਰਿਪੋਤਾਜ : ਬਲਬੀਰ ਪਰਵਾਨਾ**

---

..ਸਫਾ 39 ਦੀ ਬਾਕੀ।

ਵੇਖਦੇ ਹੀ ਰਹਿ ਗਏ। ਅਖੌਤੀ ਬਾਬੇ ਦੇ ਢਿੱਡ ਦੁਖਣ ਦੀ ਗੱਲ ਇਲਾਕੇ ਵਿੱਚ ਜੰਗਲ ਦੀ ਅੱਗ ਵਾਂਗ ਫੈਲੀ ਤੇ ਲੋਕਾਂ ਵਿੱਚ ਇਹ ਚਰਚਾ ਛਿੜੀ ਕਿ ਜਿਹੜਾ ਵਿਅਕਤੀ ਆਪਣੇ ਢਿੱਡ ਦਾ ਦਰਦ ਹੀ ਠੀਕ ਨਹੀਂ ਕਰ ਸਕਦਾ ਉਹ ਲੋਕਾਂ ਦੇ ਦੁੱਖ ਦਰਦ ਕਿਵੇਂ ਦੂਰ ਕਰ ਸਕਦਾ ਹੈ? ਉਸ ਦੰਭੀ ਦੇ ਫਰਾਰ ਹੋਣ ਨਾਲ ਉਸ ਦੇ ਹਮਾਇਤੀਆਂ ਨੂੰ ਨਮੋਸ਼ੀ ਦਾ ਸਾਹਮਣਾ ਕਰਨਾ ਪਿਆ। ਸਿੱਟੇ ਵਜੋਂ ਉਹਨਾਂ 30 ਅਗਸਤ ਨੂੰ ਮਕਰੋੜ ਤੇ 31 ਅਗਸਤ ਨੂੰ ਭੂੰਦੜ ਭੈਣੀ ਵਿਖੇ ਚੁਟਕੀ ਮਾਰ ਬਾਬੇ ਨੂੰ ਲਿਆਉਣ ਦਾ ਐਲਾਨ ਕਰ ਦਿੱਤਾ ਤੇ ਨਾਲ ਹੀ ਇਹ ਧਮਕੀ ਵੀ ਦਿੱਤੀ ਕਿ ਜਿਹੜਾ ਉਸ ਨੂੰ ਰੋਕੇਗਾ ਉਸ ਦੀਆਂ ਲੱਤਾਂ ਅਸੀਂ ਤੋੜਾਂਗੇ। ਉਸ ਦੇ ਲਾਈ ਲੱਗ ਹਮਾਇਤੀਆਂ ਵੱਲੋਂ ਜੁਟਾਏ ਜਾ ਰਹੇ ਅਜਿਹੇ ਯਤਨਾਂ ਖਿਲਾਫ ਸੁਸਾਇਟੀ ਦੀ ਮੂਣਕ ਇਕਾਈ ਦੇ ਆਗੂ ਰਤਨ ਕੁਮਾਰ ਦੀ ਅਗਵਾਈ ਵਿੱਚ ਪ੍ਰਸ਼ਾਸ਼ਨ ਨੂੰ ਇੱਕ ਵਫਦ ਦੇ ਰੂਪ ਵਿੱਚ ਮਿਲ ਕੇ ਪਾਖੰਡੀ ਬਾਬੇ ਖਿਲਾਫ ਕਾਰਵਾਈ ਦੀ ਮੁੜ ਮੰਗ ਕੀਤੀ ਗਈ। ਸਿੱਟੇ ਵਜੋਂ ਤਹਿਸੀਲਦਾਰ ਮੂਣਕ ਨੇ ਭੂੰਦੜ ਭੈਣੀ ਦੀ ਪੰਚਾਇਤ ਨੂੰ ਤਲਬ ਕੀਤਾ ਜਿੱਥੇ ਸੁਸਾਇਟੀ ਦੇ ਵਰਕਰ ਵੀ ਪਹੁੰਚੇ ਤੇ ਉਹਨਾਂ ਸਾਰੀ ਸਥਿਤੀ ਸਪਸ਼ਟ ਕੀਤੀ। ਸੁਸਾਇਟੀ ਵੱਲੋਂ ਕੀਤੀ ਸਰਗਰਮੀ ਸਦਕਾ ਚੁਟਕੀ ਵਾਲੇ ਦੰਭੀ ਬਾਬੇ ਨੇ ਫਿਲਹਾਲ ਮਕਰੋੜ ਆਉਣਾ ਬੰਦ ਕੀਤਾ ਹੈ ਪਰ ਕਦੇ ਕਦੇ ਸਿਆਸੀ ਤੇ ਪ੍ਰਸ਼ਾਸ਼ਨਿਕ ਅਧਿਕਾਰੀਆਂ ਦੀ ਸਿੱਧੀ ਅਸਿੱਧੀ ਸ਼ੈਅ ਤੇ ਭੂੰਦੜ ਭੈਣੀ ਆ ਜਾਂਦਾ ਹੈ। ਤਰਕਸ਼ੀਲਾਂ ਵੱਲੋਂ ਇਸ ਦੰਭ ਨੂੰ ਨੰਗਾ ਕਰਨ ਲਈ ਇਲਾਕੇ ਵਿੱਚ ਆਪਣੀ ਸਰਗਰਮੀ ਲਗਾਤਾਰ ਕੀਤੀ ਜਾ ਰਹੀ ਹੈ।

34 ਦੀ ਬਾਕੀ

...Neurologst ਨੇ ਆਪਣੀ ਪੁਸਤਕ Brain Stoty ਵਿੱਚ ਵੀ ਜ਼ਿਕਰ ਕੀਤਾ ਹੈ। ਜਿਵੇਂ ਔਰਤ ਤੇ ਪੁਰਸ਼ ਵਿੱਚ 23 'ਚੋਂ 22 ਕ੍ਰੋਮੋਸੋਮਜ਼ ਜੋੜੇ ਇੱਕੋ ਹੀ ਹੁੰਦੇ ਹਨ। 23 ਵੇਂ ਜੋੜੇ ਵਿੱਚੋਂ ਇੱਕ X ਜਾਂ Y ਪ੍ਰਜਨਣ (Reproductive Gene) ਦੇ ਫਰਕ ਨਾਲ ਸਾਡੀ Structure 'ਚ ਫ਼ਰਕ ਹੈ। ਇਹ ਢਾਂਚਾ ਹਾਰਮੋਨਜ਼ ਰਾਹੀਂ ਪੈਦਾ ਹੋਇਆ ਹੁੰਦਾ ਹੈ। ਸੋ ਐਪੀਜੈਨੇਟਿਕ ਫੈਕਟਰ ਦਾ ਭਾਵ ਹੋਰ ਰਸਾਇਣ ਵੀ ਹਨ ਜੋ ਸੈੱਲਾਂ ਵਿੱਚ ਕ੍ਰਿਆਵਾਂ ਕਰਦੇ ਹਨ। ਸਾਡੀ ਸਖ਼ਸ਼ੀਅਤ ਜਾਂ ਆਖ ਲਵੋ ਮੈਂ (Individual) ਮਾਪਿਆਂ, ਭੈਣ ਭਰਾ, ਸਨੇਹੀਆਂ, ਭਾਵ ਆਲੇ ਦੁਆਲੇ ਦੀ ਸਿੱਖਿਆ ਤੇ ਤਜਰਬਿਆਂ ਤੋਂ ਬਣਿਆ ਹੈ।

**ਏਸ਼ੀਅਨ ਰੈਸ਼ਨੇਲਿਸਟ ਸੁਸਾਇਟੀ ਬਰਮਿੰਘਮ**

---

### ਲਾਈਫ ਮੈਂਬਰਸ਼ਿਪ

1060. ਆਰ.ਕੇ.ਦਿਵਾਕਰ, ਘਾਟਮਪੁਰਾ
1061. ਰਾਜੇਸ਼ ਗਰਗ, ਸਰਦੂਲਗੜ੍ਹ
1062. ਸੁਰਜੀਤ ਸਿੰਘ, ਚੋਹਲਾ ਸਾਹਿਬ

**ਸਹਾਇਤਾ:**

**ਸਰਦਾਰਨੀ ਦਲੀਪ ਕੌਰ ਦੀ ਯਾਦ ਵਿੱਚ ਉਨ੍ਹਾਂ ਦੇ ਪਤੀ ਗੁਰਨਾਮ ਸਿੰਘ ਮੈਂਬਰ ਇਕਾਈ ਜੀਰਾ ਵੱਲੋਂ**

| | |
|---|---|
| ਟੀ.ਵੀ. ਸੀਰੀਅਲ ਲਈ | 2000 ਰੁਪਏ |
| ਕ੍ਰਿਸ਼ਨ ਮਨੋਰੋਗ ਸਲਾਹ ਕੇਂਦਰ ਲਈ | 2000 ਰੁਪਏ |
| ਜੀਰਾ ਇਕਾਈ ਲਈ | 2000 ਰੁਪਏ |
| ਸਚਦੇਵ ਵਿਰਦੀ ਤੇ ਸੁਰਿੰਦਰ ਵਿਰਦੀ, ਕੋਟ ਗਰੇਵਾਲ (ਜਲੰਧਰ) ਵੱਲੋਂ ਆਪਣੀ ਮਾਤਾ ਅਮਰ ਕੌਰ ਜੀ ਦੀ ਯਾਦ ਵਿੱਚ ਟੀ.ਵੀ. ਸੀਰੀਅਲ ਵਾਸਤੇ | 1000 ਰੁਪਏ |
| ਫਗਵਾੜਾ ਇਕਾਈ ਲਈ: | 1000 ਰੁਪਏ |
| ਟੀ.ਵੀ. ਸੀਰੀਅਲ ਵਾਸਤੇ ਮੁਹਾਲੀ ਇਕਾਈ: | 1000 ਰੁਪਏ |
| ਮੱਖਣ ਬਿਲਗੂ | 50 ਰੁਪਏ |
| ਗੁਰਮੇਲ ਸਿੰਘ ਝਾਂਗੜਾ ਵੱਲੋਂ ਫੋਰਮੈਨ ਐੱਸ.ਜੀ.ਬਣਨ ਦੀ ਖੁਸ਼ੀ ਵਿੱਚ ਬਠਿੰਡਾ ਇਕਾਈ ਲਈ: | 500 ਰੁਪਏ |
| ਆਰ.ਪੀ.ਸਿੰਘ, ਐੱਨ.ਐੱਫ.ਐੱਲ.ਬਠਿੰਡਾ ਕੈਮਿਸਟ ਲੈਬ ਬਣਨ ਦੀ ਖੁਸ਼ੀ ਵਿੱਚ : | 200 ਰੁਪਏ |

### ਸ਼ੋਕ ਸਮਾਚਾਰ:

ਇਕਾਈ ਬਰਨਾਲਾ ਦੇ ਤਰਕਸ਼ੀਲ ਆਗੂ ਤੇਜਿੰਦਰ ਸ਼ਹਿਰੀ ਦੇ ਮਾਤਾ ਜੀ, ਲੁਧਿਆਣਾ ਇਕਾਈ ਦੇ ਮੈਂਬਰ ਨਛੱਤਰ ਸਿੰਘ ਜਰਖੜ ਦੇ ਪਿਤਾ ਮੱਘਰ ਸਿੰਘ, ਸੱਤਪਾਲ ਸਲੋਹ ਜੋਨ ਮੁਖੀ ਨਵਾਂ ਸ਼ਹਿਰ ਦੇ ਸਹੁਰਾ ਸਾਹਿਬ ਮਿਲਖੀ ਅਤੇ ਸੱਸ ਪ੍ਰਕਾਸ਼ ਕੌਰ, ਇਕਾਈ ਔੜ ਦੇ ਮੈਂਬਰ ਸੰਜੀਵ ਗਰਚਾ ਦੇ ਪਿਤਾ ਜੀ ਅਤੇ ਐਡਹਾਕ ਇਕਾਈ ਮਨਿਆਣਾ ਦੇ ਉਮੀਦਵਾਰ ਮੈਬਂਰ ਸੁਰਜੀਤ ਸਿੰਘ ਦੇ ਪਿਤਾ ਦਲ ਸਿੰਘ ਤੇ ਮਾਤਾ ਮੁਖਤਿਆਰ ਕੌਰ ਦੇ ਸਦੀਵੀ ਵਿਛੋੜੇ ਤੇ ਅਦਾਰਾ ਪਰਿਵਾਰਾਂ ਦੇ ਗਮ ਵਿੱਚ ਸ਼ਰੀਕ ਹੁੰਦਾ ਹੈ।

ਪੂਰਨ ਸਿੰਘ ਕਿਰਤੀ ਵੱਲੋਂ ਲਿਖੀ ਮਨੁੱਖ ਦੇ ਵਿਕਾਸ ਦੀ ਕਾਵਿ ਕਥਾ ਤਰਕਸ਼ੀਲ ਦੇ ਪਾਠਕਾਂ ਲਈ ਲੜੀਵਾਰ ਪ੍ਰਕਾਸ਼ਿਤ ਕਰਨ ਦੀ ਖੁਸ਼ੀ ਲੈ ਰਹੇ ਹਾਂ-...ਅਦਾਰਾ

## ਬਾਂਦਰ ਤੋਂ ਬੰਦੇ ਤੱਕ

ਪਿਆਰਾਂ ਮਲ੍ਹਾਰਾਂ ਦੀ ਗੱਲ ਨਹੀਂ ਇਕੱਲੀ,
ਫੁੱਲਾਂ ਤੇ ਕਲੀਆਂ ਗੁਲਜ਼ਾਰਾਂ ਦੀ ਗੱਲ ਏ।
ਛੱਪਰ ਤੇ ਢਾਰੇ ਮੁਨਾਰਾਂ ਦੀ ਗੱਲ ਏ,
ਰਾਹਾਂ ਦੀ ਰਾਹਾਂ ਦੇ ਖਾਰਾਂ ਦੀ ਗੱਲ ਏ ।
ਨਵੇਂ ਤੇ ਪੁਰਾਣੇ ਵਿਚਾਰਾਂ ਦੀ ਗੱਲ ਏ,
ਰੱਬ ਦੀ ਤੇ ਰੱਬ ਦੇ ਦੁਆਰਾਂ ਦੀ ਗੱਲ ਏ।
ਪੀਰ ਪੈਗੰਬਰਾਂ ਤੇ ਅਵਤਾਰਾਂ ਦੀ ਗੱਲ ਏ,
ਲੱਖਾਂ ਕਰੋੜਾਂ ਹਜ਼ਾਰਾਂ ਦੀ ਗੱਲ ਏ।
ਮਜ਼੍ਹਬਾਂ ਦੀ ਮਜ਼੍ਹਬੀ ਪਸਾਰਾਂ ਦੀ ਗੱਲ ਏ।
ਕਿਸਮਤ ਦੇ ਚੱਕਰ ਚਕਾਰਾਂ ਦੀ ਗੱਲ ਏ,
ਭਵਿੱਖ ਦੀ,ਭਵਿੱਖ ਦੇ ਨਿਖਾਰਾਂ ਦੀ ਗੱਲ ਏ।
ਇਹ ਸੋਚਣ,ਵਿਚਾਰਨ,ਨਿਖਾਰਨ ਦੀ ਗੱਲ ਏ,
ਕੀ, ਪਿਛਲੇ ਜਨਮਾਂ ਦਾ ਸਾਰਾ ਇਹ ਫਲ ਏ?
ਆਓ! ਜ਼ਰਾ ਮਿਲ ਕੇ ਤੇ ਪਿੱਛਾ ਦੁਹਰਾਈਏ,
ਬੀਤੇ ਸਮੇਂ ਤੇ ਜ਼ਰਾ ਝਾਤ ਪਾਈਏ।
ਕਿਵੇਂ ਪੈਦਾ ਹੋਇਆ ਇਹ ਜਾਤੀ ਪਸਾਰਾ,
ਤਵਾ ਰੀਕ ਦੱਸੇਗੀ ਇਹ ਭੇਤ ਸਾਰਾ।
ਸੁਣੋ ਇਹ ਕਾਵਿ ਕਥਾ ਮਨੁੱਖੀ ਵਿਕਾਸ ਦੀ,
ਲੰਮੇ ਸੰਘਰਸ਼ਾਂ ਤੇ ਅਟੱਲ ਵਿਸ਼ਵਾਸ਼ ਦੀ।
ਕਿਵੇਂ ਬਣਿਆ ਬੰਦਾ,ਬਣੇ ਉਸਦੇ ਧੰਦੇ।
ਬੰਦੇ ਤੋਂ ਪਹਿਲਾਂ,ਕੀ ਹੁੰਦੇ ਸੀ ਧੰਦੇ?
ਸੁਣੋ! ਹੁਣ ਸੁਣਾਵਾਂ ਜੋ ਬੀਤੀ ਕਹਾਣੀ,
ਹੈ ਸਾਇੰਸ ਨੇ ਖੋਜੀ,ਨਹੀਂ ਮੂੰਹ ਜ਼ੁਬਾਨੀ।
ਨਾ ਧਰਤੀ ਸੀ ਪਹਿਲਾਂ, ਨਾ ਚੰਦ ਸਿਤਾਰੇ,
ਖਲਾਅ ਹੀ ਖਲਾਅ ਪਸਰਿਆ ਸੀ ਸਾਰੇ।
ਜਾਂ ਤਨ ਵਿੱਚ ਬੈਠਾ ਸੀ ਗੈਸਾਂ ਲਕੋਈ,
ਪਿਆ ਇੱਕ ਗੋਲਾ ਸੀ ਨਾ ਹੋਰ ਕੋਈ।
ਗੈਸਾ ਨੇ ਬਾਹਰ ਨੂੰ ਜਦ ਜ਼ੋਰ ਪਾਇਆ,
ਤਾਂ ਗੈਸਾਂ ਦੀ ਸ਼ਕਤੀ ਨੇ ਗੋਲਾ ਫਟਾਇਆ।
ਭਾਂਬੜ ਬਣੇ ਗੋਲੇ ਰੂਪ ਅੱਗ ਵਟਾਇਆ,
ਇਹ ਸੂਰਜ ਚਮਕਦਾ ਹੈ ਉਦੋਂ ਤੋਂ ਆਇਆ।
ਉਸ ਨਾਲੋਂ ਟੁੱਟੇ ਜੋ ਲੱਖਾਂ ਹੀ ਟੋਟੇ,
ਲੱਗੇ ਭੌਣ ਖਿੰਡਕੇ ਉਹ ਨਿੱਕੇ ਤੇ ਮੋਟੇ।
ਉਹੀਓ ਨੇ ਟੁਕੜੇ ਧਰਤ,ਚੰਦ,ਸਿਤਾਰੇ।
ਉਸ ਗਿਰਧ ਭੌਂ ਰਹੇ ਅੱਜ ਤੀਕ ਸਾਰੇ।
ਟੁਕੜਾ ਜੋ ਆਖਰ ਨੂੰ ਧਰਤੀ ਸਦਾਇਆ,
ਕਰੋੜਾਂ ਸਾਲ ਤੀਕਰ ਇਹ ਤਪਦਾ ਸੀ ਆਇਆ।
ਜਿਵੇਂ ਜਿਵੇਂ ਆਪਾ ਉਸ ਠੰਡਾ ਬਣਾਇਆ,
ਠੰਡਕ ਨੇ ਉਸ ਦੀ ਖਿਲਾਅ ਨੂੰ ਜਮਾਇਆ।
ਜਾਂ ਸੂਰਜ ਦੀ ਗਰਮੀ ਨੇ ਉਸ ਨੂੰ ਪਿਘਲਾਇਆ,
ਤਾਂ ਅੰਤਾਂ ਦਾ ਮੀਂਹ ਉਸ ਟੁਕੜੇ ਤੇ ਆਇਆ।
ਵਹਿ ਉੱਠੇ ਉਸ ਤੇ ਨਦੀਆਂ ਤੇ ਨਾਲੇ,
ਬਣ ਗਏ ਸਮੁੰਦਰ ਸੀ ਆਲੇ ਦੁਆਲੇ।
ਪਾਣੀ ਮਿੱਟੀ ਕੁੱਖੋਂ ਪ੍ਰੋਟੀਨ ਸੀ ਜੰਮੀ,
ਬਣੀ ਫੇਰ ਜਿਹੜੀ ਸੀ ਮਾਦੇ ਦੀ ਅੰਮੀ।
ਮਾਦੇ 'ਚ ਤਬਦੀਲੀ ਆਉਂਦੀ ਚਲੀ ਗਈ,
ਨਸਲਾਂ ਵਟਾਉਂਦੀ ਵਧਾਉਂਦੀ ਚਲੀ ਗਈ।
ਨਸਲਾਂ ਤੇ ਨਸਲਾਂ ਬਣਾਂਉਂਦੀ ਚਲੀ ਗਈ।
ਬਣਦੇ ਗਏ ਜੰਗਲ ਇਹ ਬੇਲੇ ਪਹਾੜ,
ਭਰਦਾ ਗਿਆ ਧਰਤ,ਪੱਲੂ ਉਜਾੜ।
ਨਸਲਾਂ ਬਦਲਦਾ ਜੋ ਬੰਦਰ ਸਲਾਇਆ,
ਫਿਰ ਜੋ ਪਰਿਵਰਤਨ ਜਿਸਮ ਵਿੱਚ ਲਿਆਇਆ।
ਬਦਲਦਾ ਬਦਲਦਾ ਬਦਲ ਗਿਆ ਫਿਰ,
ਚੋਪਾਏ ਤੋਂ ਹੋਇਆ,ਦੋਹਾਂ ਪੈਰਾਂ ਸਿਰ,
ਬਦਲਿਆ ਜੋ ਸੋਚਾਂ ਤੋਂ ਖਾਲੀ ਸੀ ਸਿਰ,
ਕੇਵਲ ਜੋ ਚਿੱਬੀ ਪਿਆਲੀ ਸੀ ਸਿਰ।
ਸੋਚਾਂ ਤੇ ਸ਼ਮਝਣ ਦਾ ਵੱਲ ਉਸਨੂੰ ਆਇਆ,
ਤਦੇ ਤੋਂ ਉਹ ਬੰਦਰ ਤੋਂ ਬੰਦਾ ਸਦਾਇਆ।
ਜੰਗਲ 'ਚ ਰਹਿੰਦਾ ਸੀ ਲੁਕਦਾ ਲੁਕਾਂਦਾ,
ਜੰਗਲੀ ਦਰਿੰਦਿਆਂ ਤੋਂ ਆਪਾ ਬਚਾਂਦਾ।
ਕੁਦਰਤੀ ਆਫਤਾਂ ਨਾਲ ਲੜਦਾ ਲੜਾਂਦਾ।
ਜੰਗਲ ਨੂੰ ਖਾਂਦਾ ਤੇ ਪੀਂਦਾ ਹੰਢਾਂਦਾ,
ਜੰਗਲ ਦੇ ਵਿੱਚ ਸੀ ਜੰਗਲ ਹੋ ਜਾਂਦਾ।
ਬਾਘ, ਹਾਥੀ, ਗੈਂਡੇ, ਚੀਤੇ ਤੇ ਸ਼ੇਰ,
ਬੰਦਾ ਸੀ ਉਦੋਂ ਦਾ ਉਨ੍ਹਾਂ ਦੇ ਜੇਰ।
ਜੰਗਲ ਦੀ ਵਲਗਣ 'ਚ ਫਿਰਦਾ ਫਿਰਾਂਦਾ,
ਨਜਰ ਕਿਧਰੇ ਉਨ੍ਹਾਂ ਨੂੰ ਬੰਦਾ ਜੇ ਆਂਦਾ।
ਕੋਈ ਸ਼ੇਰ ਚੀਤਾ ਉਨ੍ਹਾਂ ਨੂੰ ਪਾੜ ਖਾਂਦਾ।
'ਤੇ ਆਪਣੇ ਜਬਾੜੇ ਦੀ ਬੁਰਕੀ ਬਣਾਂਦਾ
ਏਨਾ ਉਨ੍ਹਾਂ ਨੇ ਡਰਾਇਆ ਸੀ ਬੰਦਾ
ਹਰ ਵਕਤ ਰਹਿੰਦਾ ਘਬਰਾਇਆ ਸੀ ਬੰਦਾ
ਹਰ ਵੇਲੇ ਅੱਖਾਂ 'ਚ ਡਰ ਛਾਇਆ ਰਹਿੰਦਾ,
ਆਪਣੇ ਹੀ ਸਾਏ ਤੋਂ ਥਰ-ਥਰਾਇਆ ਰਹਿੰਦਾ।
ਏਦਾ ਸੀ ਬੰਦਾ ਉਨ੍ਹਾਂ ਤੋਂ ਤ੍ਰੈਹਿੰਦਾ
ਬਿੱਲੀ ਤੋਂ ਜੀਕਰ ਕਬੂਤਰ ਹੈ ਛਹਿੰਦਾ
ਜੇ ਪੱਤਾ ਵੀ ਹਿੱਲਦਾ ਤਾਂ ਜਿੰਨ ਜਾਪਦਾ ਸੀ
ਬੰਦਾ ਤਾਂ ਡਰ ਦਾ ਚਿੰਨ੍ਹ ਜਾਪਦਾ ਸੀ
ਏਨੀ ਦਰਿੰਦਗੀ ਸੀ ਉਨ੍ਹਾਂ ਮਚਾਈ
ਬੰਦੇ ਦੀ ਜ਼ਿੰਦਗੀ ਸੀ ਦੋਜ਼ਖ ਬਣਾਈ
ਉਨ੍ਹਾਂ ਦੇ ਡਰ ਤੋਂ ਉਹਨੂੰ ਸੋਚ ਸੁੱਝੀ
ਤੇ ਜੀਵਨ ਦੀ ਪਹਿਲੀ ਬੁਝਾਰਤ ਸੀ ਬੁੱਝੀ



## 'ਸੱਪਾਂ ਵਾਲਾ ਬਾਬਾ' ਬਣਨ ਦੇ ਲਾਲਚ 'ਚ ਜਾਨ ਤੋਂ ਹੱਥ ਧੋ ਬੈਠਾ

ਮਾਸਟਰ ਆਸ਼ੂਤੋਸ਼

ਸਮਾਜ ਚੁਫੇਰੇ ਪਸਰੀ ਅਗਿਆਨਤਾ ਸਦਕਾ ਲੋਕ ਅਕਸਰ ਹੀ ਭਰਮ ਭੁਲੇਖਿਆਂ ਦਾ ਸ਼ਿਕਾਰ ਹੋ ਜਾਂਦੇ ਹਨ। ਅਫਸੋਸ ਦੀ ਗੱਲ ਇਹ ਹੈ ਕਿ ਲੋਕਾਂ ਨੂੰ ਅਜਿਹੀਆਂ ਅਲਾਮਤਾਂ ਤੋਂ ਸੁਚੇਤ ਕਰਨ ਦੀ ਜ਼ਿੰਮੇਵਾਰੀ ਵਾਲਾ ਮੀਡੀਆ ਵੀ ਅੰਧ ਵਿਸ਼ਵਾਸ਼ਾਂ ਨੂੰ ਫੈਲਾਉਣ ਦੇ ਰਾਹ ਤੁਰਿਆ ਹੋਇਆ ਹੈ। ਅਜਿਹੇ ਅਮਲ ਦੀ ਇੱਕ ਉਦਾਹਰਣ ਜਲਾਲਾਬਾਦ ਪੱਛਮੀਂ ਨੇੜਲੇ ਪਿੰਡ ਮਹਾਲਮ ਤੋਂ ਮਿਲੀ ਇਸ ਪਿੰਡ ਦਾ 16 ਸਾਲਾ ਨੌਜਵਾਨ ਛਿੰਦਰ ਸਿੰਘ ਪੁੱਤਰ ਬਲਬੀਰ ਸਿੰਘ ਇਸ ਖੇਤਰ ਵਿੱਚ ਸੱਪਾਂ ਦੇ ਪ੍ਰੇਮੀ ਵਜੋਂ ਜਾਣਿਆ ਜਾਂਦਾ ਸੀ। ਉਸ ਦਾ ਕਹਿਣਾ ਸੀ ਕਿ ਉਸ ਦਾ ਸੱਪਾਂ ਨਾਲ ਬਚਪਨ ਤੋਂ ਹੀ ਪ੍ਰੇਮ ਹੈ। ਉਹ ਸੱਪਾਂ ਨੂੰ ਫੜ੍ਹਨ ਨਹੀਂ ਜਾਂਦਾ ਬਲਕਿ ਸੱਪ ਆਪਣੇ ਆਪ ਹੀ ਉਸ ਕੋਲ ਆ ਜਾਂਦੇ ਹਨ। ਉਸ ਨੇ ਤਿੰਨ ਚਾਰ ਸੱਪ ਵੀ ਪਾਲੇ ਹੋਏ ਸਨ। ਪਿਛਲੇ ਮਹੀਨੇ ਜਦ ਅਖ਼ਬਾਰਾਂ ਰਾਹੀਂ ਉਸ ਦੀਆਂ ਅਜਿਹੀਆਂ ਖ਼ਬਰਾਂ ਸਾਡੇ ਤੱਕ ਪਹੁੰਚੀਆਂ ਤਾਂ ਅਸੀਂ ਆਪਣੀ ਜ਼ਿੰਮੇਵਾਰੀ ਦਾ ਅਹਿਸਾਸ ਕਰਦੇ ਹੋਏ ਸਾਰੇ ਤਰਕਸ਼ੀਲ ਮੈਂਬਰਾਂ ਨੇ ਮੀਟਿੰਗ ਕਰਕੇ ਇਸ ਮਸਲੇ ਦੇ ਹੱਲ ਲਈ ਪ੍ਰਸ਼ਾਸ਼ਨ ਤੱਕ ਪਹੁੰਚ ਕੀਤੀ। ਜਲਾਲਾਬਾਦ ਦੇ ਐੱਸ.ਡੀ.ਐੱਮ ਨੂੰ ਮਿਲ ਕੇ ਥਾਣਾ ਸਦਰ ਦੇ ਏ.ਐੱਸ.ਆਈ.ਪੂਰਨ ਸਿੰਘ ਨੂੰ ਨਾਲ ਲੈ ਕੇ ਪਿੰਡ ਮਹਾਲਮ ਪਹੁੰਚੇ। ਸਾਡੇ ਨਾਲ ਇਕਾਈ ਪ੍ਰਧਾਨ ਬਲਵਿੰਦਰ ਪਹਿਲਵਾਨ ਤੋਂ ਇਲਾਵਾ ਸੁਰਿੰਦਰ ਬਿੱਟੂ,ਲਾਲ ਚੰਦ ਗੋਲਡਨ ਮੰਡੀ ਲਾਧੂਕਾ,ਗੁਰੂਹਰਸਹਾਏ ਇਕਾਈ ਦੇ ਪ੍ਰਧਾਨ ਜਗਜੀਤ ਚੁੱਘਾ,ਮਿਹਰ ਸਿੰਘ ਆਦਿ ਤਰਕਸ਼ੀਲ ਮਿੱਤਰ ਵੀ ਸਨ। ਜਦ ਅਸੀਂ ਉਸ ਨੌਜਵਾਨ ਦੇ ਘਰ ਪਹੁੰਚੇ ਤਾਂ ਉਸ ਦੇ ਘਰ ਉਸ ਦੇ ਕਈ ਰਿਸ਼ਤੇਦਾਰ ਤੇ ਪਿੰਡ ਵਾਸੀ ਵੀ ਪਹੁੰਚੇ ਹੋਏ ਸਨ। ਉਸ ਕੋਲ ਤਿੰਨ ਸੱਪ ਸਨ। ਜਿਨ੍ਹਾਂ ਵਿੱਚੋਂ 2 ਕੋਬਰਾ ਨਸਲ ਦੇ ਤੇ ਇੱਕ ਗੈਰ ਜ਼ਹਿਰੀਲਾ ਨਸਲ ਦਾ ਸੱਪ ਸੀ। ਸਾਇੰਸ ਅਧਿਆਪਕ ਹੋਣ ਦੇ ਨਾਤੇ ਤੇ ਸੱਪਾਂ ਬਾਰੇ ਜਾਣਕਾਰੀ ਰੱਖਣ ਕਰਕੇ ਮੈਂ ਉਸ ਤੋਂ ਸੱਪਾਂ ਨੂੰ ਫੜ੍ਹਿਆ ਤੇ ਉਨ੍ਹਾਂ ਦਾ ਮੂੰਹ ਖੋਲ ਕੇ ਵੇਖਿਆ ਤਾਂ ਪਤਾ ਲੱਗਾ ਕਿ ਜ਼ਹਿਰੀਲੇ ਸੱਪਾਂ ਦੀਆਂ ਜ਼ਹਿਰ ਦੀਆਂ ਥੈਲੀਆਂ ਕੱਢੀਆਂ ਹੋਈਆਂ ਸਨ। ਜਦ ਅਸੀਂ ਇਹ ਗੱਲ ਉਸ ਤੋਂ ਪੁੱਛੀ ਤਾਂ ਉਹ ਸਾਫ ਮੰਨ ਗਿਆ। ਅਸੀਂ ਸੱਪਾਂ ਵਾਲੇ ਉਸ ਨੌਜਵਾਨ ਨੂੰ ਨਾਲ ਲੈ ਕੇ ਥਾਣਾ ਸਦਰ ਜਲਾਲਾਬਾਦ ਆ ਗਏ ਜਿੱਥੇ ਉਸ ਦੇ ਰਿਸ਼ਤੇਦਾਰਾਂ ਤੋਂ ਇਲਾਵਾ ਪਿੰਡ ਦੇ ਹੋਰ ਕਈ ਪਤਵੰਤੇ ਵੀ ਹਾਜ਼ਰ ਸਨ। ਉਸ ਨੇ ਸਾਰਿਆਂ ਦੇ ਇਕੱਠ ਵਿੱਚ ਇਹ ਸਵੀਕਾਰ ਕੀਤਾ ਕਿ ਉਹ ਅਜਿਹਾ ਪਰਪੰਚ ਰਚ ਕੇ ਸੱਪਾਂ ਵਾਲੇ ਬਾਬੇ ਦੇ ਤੌਰ ਤੇ ਚਰਚਿਤ ਹੋਣਾ ਚਾਹੁੰਦਾ ਹੈ। ਉਸ ਕੋਲ ਸੱਪਾਂ ਨੂੰ ਫੜ੍ਹਨ ਦੀ ਕੋਈ 'ਗੈਬੀ ਸ਼ਕਤੀ' ਨਹੀਂ ਹੈ ਤੇ ਨਾ ਹੀ ਉਸ ਨੇ ਕਦੇ ਅਜਿਹਾ ਦਾਅਵਾ ਕੀਤਾ ਹੈ। ਉਸ ਵੱਲੋਂ ਦਿੱਤੇ ਗਏ ਲਿਖਤੀ ਮੁਆਫੀ ਨਾਮੇ ਵਿੱਚ ਉਸ ਨੇ ਅੱਗੇ ਤੋਂ ਸੱਪ ਫੜ੍ਹਨ ਤੇ ਸੱਪਾਂ ਸਬੰਧੀ ਕੂੜ ਪ੍ਰਚਾਰ ਕਰਨ ਤੋਂ ਤੋਬਾ ਕੀਤੀ ਪ੍ਰੰਤੂ ਦੋ ਕੁ ਹਫਤਿਆਂ ਬਾਅਦ ਜਦ ਮੀਡੀਆ ਦੇ ਕੁਝ ਲੋਕ ਉਸ ਪਾਸ ਗਏ ਤਾਂ ਉਸ ਨੇ ਲੋਕਾਂ ਦੇ ਇਕੱਠ ਵਿੱਚ ਪੁਲਿਸ ਪਾਸ ਦਿੱਤੇ ਮੁਆਫੀ ਨਾਮੇ ਨੂੰ ਅੱਖੋਂ ਪਰੋਖੇ ਕਰਦਿਆਂ ਇਹ ਦਾਅਵਾ ਕੀਤਾ ਕਿ ਉਸ ਪਾਸ ਸੱਪ ਦੇ ਡੰਗੇ ਲੋਕਾਂ ਦਾ ਇਲਾਜ ਕਰਨ ਦੀ 'ਗੈਬੀ ਸ਼ਕਤੀ' ਹੈ ਤੇ ਉਹ ਅਜਿਹੇ ਲੋਕਾਂ ਨੂੰ ਆਪਣਾ ਹੱਥ ਲਾ ਕੇ ਹੀ ਠੀਕ ਕਰ ਸਕਦਾ ਹੈ। ਅਖ਼ਬਾਰਾਂ ਨਾਲ ਜੁੜੇ ਪੱਤਰਕਾਰਾਂ ਨੇ ਉਸ ਦੇ ਅਜਿਹੇ ਦਾਅਵਿਆਂ ਨੂੰ ਮੋਟੀਆਂ ਸੁਰਖੀਆਂ ਵਿੱਚ ਛਾਪਿਆ। ਇਲਾਕੇ ਵਿੱਚ ਉਸ ਦੀ ਚਰਚਾ ਫਿਰ ਛਿੜ ਗਈ। ਸਧਾਰਨ ਲੋਕਾਂ ਦੀ ਤਾਂ ਗੱਲ ਛੱਡੋ ਮੀਡੀਆ ਦੇ ਲੋਕ ਵੀ ਇਹ ਗੱਲ ਮੰਨਦੇ ਸਨ ਕਿ ਸੱਚਾਈ ਚਾਹੇ ਕੁਝ ਵੀ ਹੋਵੇ ਪਰ ਉਸ ਕੋਲ ਕੁਝ ਨਾ ਕੁਝ ਤਾਂ ਜਰੂਰ ਹੈ ਜਿਸ ਦੇ ਸਹਾਰੇ ਉਹ ਏਡੇ ਵੱਡੇ ਦਾਅਵੇ ਕਰ ਰਿਹਾ ਹੈ। ਅਸੀਂ ਫਿਰ ਇੱਕ ਵਫ਼ਦ ਦੇ ਰੂਪ ਵਿੱਚ ਸਥਾਨਕ ਪ੍ਰਸ਼ਾਸ਼ਨ ਨੂੰ ਮਿਲ ਕੇ ਸੱਪਾਂ ਵਾਲੇ ਅਖੌਤੀ ਬਾਬੇ ਵਜੋਂ ਪ੍ਰਚਿਲ ਹੋਣ ਲਈ ਯਤਨਸ਼ੀਲ ਨੌਜਵਾਨ ਖ਼ਿਲਾਫ ਕਾਰਵਾਈ ਦੀ ਮੰਗ ਕੀਤੀ ਤੇ ਨਾਲ ਹੀ ਇਹ ਵੀ ਚੇਤੇ ਕਰਵਾਇਆ ਕਿ ਜੇਕਰ ਪ੍ਰਸ਼ਾਸ਼ਨ ਨੇ ਉਸ ਨੌਜਵਾਨ ਵੱਲੋਂ ਕੀਤੇ ਜਾ ਰਹੇ ਕੂੜ ਪ੍ਰਚਾਰ ਤੇ ਸੱਪਾਂ ਦੇ ਫੜ੍ਹਨ ਦੇ ਕਾਜ ਨੂੰ ਨਾ ਰੋਕਿਆ ਤਾਂ ਕੋਈ ਜਾਨੀ ਨੁਕਸਾਨ ਵੀ ਹੋ ਸਕਦਾ ਹੈ। ਪ੍ਰਸ਼ਾਸ਼ਨ ਦੇ ਕੰਨ ਤੇ ਕੋਈ ਜੂੰ ਨਾ ਸਰਕੀ ਪ੍ਰੰਤੂ 7 ਅਕਤੂਬਰ ਨੂੰ ਜਦ ਟੀ.ਵੀ. ਮੀਡੀਆ ਨਾਲ ਸਬੰਧਤ ਕੁਝ ਲੋਕ ਉਸ ਨੌਜਵਾਨ ਦੀ ਕਵਰੇਜ਼ ਲਈ ਉਸ ਦੇ ਪਿੰਡ ਗਏ ਤਾਂ ਜਦ ਉਹ ਸੱਪਾਂ ਨਾਲ ਆਪਣੇ ਝੂਠੇ ਦਾਅਵੇ ਕਰਨ ਲੱਗਾ ਤਾਂ ਇੱਕ ਸੱਪ ਨੇ ਉਸ ਦੇ ਕੰਨ ਨੂੰ ਡੱਸ ਲਿਆ ਤੇ ਉਸ ਦੀ ਤੁਰੰਤ ਮੌਤ ਹੋ ਗਈ। ਉਸ ਦੇ ਪਰਿਵਾਰ ਨੇ ਉਸ ਨੂੰ ਹਸਪਤਾਲ ਪਹੁੰਚਾਇਆ ਪਰ ਤਦ ਤੱਕ ਉਸ ਵਿੱਚ ਕੋਈ ਸਾਹ ਸਤ ਬਾਕੀ ਨਹੀਂ ਬਚਿਆ। ਉਸ ਨੌਜਵਾਨ ਦੀ ਮੌਤ ਤੋਂ ਬਾਅਦ ਮੀਡੀਆ ਚੁੱਪ ਹੈ ਤੇ ਉਸ ਨੂੰ 'ਬਾਬਾ' ਬਣਾਉਣ ਲਈ ਯਤਨਸ਼ੀਲ ਸ਼ੈਤਾਨ ਲੋਕ ਵੀ ਕਿੱਧਰੇ ਲੁਕ ਛਿਪ ਗਏ ਹਨ ਪ੍ਰੰਤੂ ਮਾਪਿਆਂ ਦਾ ਇੱਕ ਨੌਜਵਾਨ ਪੁੱਤਰ ਆਪਣੀ ਮੂਰਖਤਾ ਤੇ ਅਗਿਆਨਤਾ ਕਰਕੇ ਜ਼ਿੰਦਗੀ ਤੋਂ ਹੱਥ ਧੋ ਬੈਠਾ। ਜੇਕਰ ਪ੍ਰਸ਼ਾਸ਼ਨ ਹਰਕਤ ਵਿੱਚ ਆਉਂਦਾ ਤਾਂ ਉਹ ਨੌਜਵਾਨ ਬਚ ਸਕਦਾ ਸੀ ਪਰ ਪਰਿਵਾਰ ਤੇ ਨੌਜਵਾਨ ਦੇ ਮਨ 'ਚ ਛੁਪੇ ਸਵਾਰਥਾਂ ਨੇ ਇੱਕ ਜ਼ਿੰਦਗੀ ਦਾ ਅੰਤ ਕਰ ਦਿੱਤਾ।

---

## ਸਾਦਾ ਵਿਆਹ

ਮਿਤੀ 17.5.06 ਨੂੰ ਸੁਨੀਲ ਦੱਤ ਪੁੱਤਰ ਸ੍ਰੀ ਨਰੰਜਨ ਸਿੰਘ,ਪਿੰਡ ਬਲੱਗਨ (ਦਸੂਹਾ) ਦਾ ਵਿਆਹ ਨੀਲਮ ਕੁਮਾਰੀ ਪੁਤਰੀ ਸ੍ਰੀ ਰਾਮ ਆਸਰਾ ਗੜੀ ਮੁਹੱਲਾ ਉੜਮੁੜ(ਟਾਂਡਾ) ਨਾਲ ਬਿਲਕੁਲ ਹੀ ਸਾਦਾ ਰਸਮਾ ਨਾਲ ਹੋਇਆ। ਜਿਸ ਵਿਆਹ ਵਿਚ ਧਾਰਮਕ ਰਸਮਾਂ ਨੂੰ ਨਕਾਰਿਆ ਗਿਆ। ਸਿਰਫ ਜੈ-ਮਾਲਾ ਪਾ ਕੇ ਜ਼ਿੰਦਗੀ ਜਿਉਣ ਦਾ ਪ੍ਰਣ ਕੀਤਾ ਗਿਆ। ਸਿਰਫ 15-16 ਬਰਾਤੀਆਂ ਅਤੇ ਇੰਨੇ ਕੁ ਲੜਕੀ ਵਾਲਿਆਂ ਦੇ ਰਿਸ਼ਤੇਦਾਰਾਂ ਦੀ ਹਾਜ਼ਰੀ ਵਿਚ ਲੈਣ-ਦੇਣ ਵਰਗੀਆਂ ਅਲਾਮਤਾਂ ਤੋਂ ਗੁਰੇਜ਼ ਕਰਦੇ ਹੋਏ ਸਮਾਜ ਨੂੰ ਨਵੀਂ ਸੇਧ ਦੇਣ ਲਈ ਨਵੀਂ ਪਿਰਤ ਪਾਈ ਗਈ। ਤਰਕਸ਼ੀਲ ਵਿਚਾਰਾਂ ਦੇ ਧਾਰਨੀ ਦੋਨਾਂ ਪ੍ਰੀਵਾਰਾਂ ਵਲੋਂ ਦਾਜ ਦੇ ਲੋੜੀਆਂ ਨੂੰ ਸੋਚਣ ਲਈ ਮਜ਼ਬੂਰ ਕੀਤਾ। ਇਸ ਵਿਆਹ ਦੀ ਆਮ ਲੋਕਾਂ, ਰਿਸ਼ਤੇਦਾਰਾਂ ਵਿਚ ਕਾਫੀ ਚਰਚਾ ਚੱਲ ਰਹੀ ਹੈ।

ਰਿਪੋਰਟ: ਰਾਮ ਸਿੰਘ ਬਲੱਗਨ(ਦਸੂਹਾ)

## ਸ਼ਹੀਦ-ਏ-ਆਜ਼ਮ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ

### ਖਟਕੜ ਕਲਾਂ ਵਿਖੇ ਸੂਬਾ ਪੱਧਰੀ ਸਮਾਗਮ:

ਸ਼ਹੀਦ-ਏ-ਆਜ਼ਮ ਭਗਤ ਸਿੰਘ ਦੇ 100ਵੇਂ ਜਨਮ ਦਿਵਸ ਨੂੰ ਸਮਰਪਿਤ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋਂ ਸ਼ਹੀਦ ਭਗਤ ਸਿੰਘ ਦੇ ਜੱਦੀ ਪਿੰਡ ਖਟਕੜ ਕਲਾਂ ਵਿਖੇ ਸੂਬਾ ਪੱਧਰੀ ਵਿਸ਼ਾਲ ਤਰਕਸ਼ੀਲ ਸਮਾਗਮ ਕਰਵਾਇਆ ਗਿਆ, ਜਿਸ ਵਿਚ ਪੰਜਾਬ ਭਰ ਤੋਂ ਤਰਕਸ਼ੀਲ ਇਕਾਈਆਂ ਦੇ ਆਗੂ ਪਰਿਵਾਰਾਂ ਸਮੇਤ ਵੱਡੇ-ਵੱਡੇ ਕਾਫਲਿਆਂ ਦੇ ਰੂਪ ਵਿਚ ਬੱਸਾਂ, ਜੀਪਾਂ, ਕਾਰਾਂ ਤੇ ਹੋਰ ਵੱਖ-ਵੱਖ ਸਾਧਨਾਂ ਰਾਹੀਂ 'ਇਨਕਲਾਬ ਜ਼ਿੰਦਾਬਾਦ, 'ਸ਼ਹੀਦ ਭਗਤ ਸਿੰਘ ਅਮਰ ਰਹੇ', 'ਸ਼ਹੀਦੋ ਤੁਹਾਡੀ ਸੋਚ 'ਤੇ, ਪਹਿਰਾ ਦਿਆਂਗੇ ਠੋਕ ਕੇ' ਆਦਿ ਨਾਅਰਿਆਂ ਨਾਲ ਸਮਾਗਮ ਵਾਲੀ ਥਾਂ ਬਾਅਦ ਦੁਪਹਿਰ ਤੱਕ ਵੀ ਆਉਂਦੇ ਰਹੇ। ਬਾਹਰੋਂ ਆਉਣ ਵਾਲੇ ਕਾਫਲਿਆਂ ਦਾ ਸੂਬਾ ਜਥੇਬੰਦਕ ਮੁਖੀ ਭੂਰਾ ਸਿੰਘ ਵੱਲੋਂ ਮੰਚ ਤੇ ਇਨਕਲਾਬੀ ਨਾਅਰਿਆਂ ਨਾਲ ਸਵਾਗਤ ਕੀਤਾ ਗਿਆ। ਲੋਕਾਂ ਦੇ ਠਾਠਾਂ ਮਾਰਦੇ ਇਕੱਠ ਲਈ ਪੂਰੇ ਗਰਾਊਂਡ ਵਿਚ ਲੱਗਾ ਪੰਡਾਲ ਵੀ ਛੋਟਾ ਮਹਿਸੂਸ ਹੋ ਰਿਹਾ ਸੀ।

ਤਰਕਸ਼ੀਲ ਮੇਲੇ ਦੀ ਸ਼ੁਰੂਆਤ ਹਾਈ ਸਕੂਲ ਮੱਲ੍ਹੂ ਪੋਤਾ ਦੇ ਵਿਦਿਆਰਥੀਆਂ ਵੱਲੋਂ ਮਾਸਟਰ ਕੁਲਵਿੰਦਰ ਦੀ ਨਿਰਦੇਸ਼ਨਾ ਹੇਠ ਇਨਕਲਾਬੀ ਗੀਤਾਂ ਨਾਲ ਹੋਈ। ਬਲਵਿੰਦਰ ਰਾਹੋਂ ਦੀ ਨਿਰਦੇਸ਼ਨਾ ਹੇਠ ਬੱਚਿਆਂ ਵੱਲੋਂ 'ਭਗਤ ਸਿੰਘ ਦੀ ਘੋੜੀ' ਪੇਸ਼ ਕੀਤੀ ਗਈ। ਇਸ ਮੌਕੇ ਨਵਾਂ ਸ਼ਹਿਰ ਜ਼ੋਨ ਦੇ ਮੁਖੀ ਸੱਤਪਾਲ ਸਲੋਹ ਨੇ ਪਹੁੰਚੇ ਦਰਸ਼ਕਾਂ ਨੂੰ ਜੀ ਆਇਆਂ ਆਖਦਿਆਂ ਸ਼ਹੀਦ ਭਗਤ ਸਿੰਘ ਦੀ ਵਿਗਿਆਨਕ ਵਿਚਾਰਧਾਰਾ ਨੂੰ ਘਰ ਘਰ ਪਹੁੰਚਾਉਣ ਦਾ ਸੱਦਾ ਦਿੱਤਾ।

ਸਮਾਗਮ ਦੇ ਮੁੱਖ ਬੁਲਾਰੇ ਭੂਰਾ ਸਿੰਘ ਮਹਿਮਾ ਸਰਜਾ ਨੇ ਦਰਸ਼ਕਾਂ ਨੂੰ ਸੰਬੋਧਨ ਕਰਦਿਆਂ ਆਖਿਆ ਕਿ ਭਗਤ ਸਿੰਘ ਨੇ ਜਿਹੋ-ਜਿਹੇ ਮਨੁੱਖਤਾ-ਵਿਰੋਧੀ ਸਮਾਜ-ਪ੍ਰਬੰਧ ਖਿਲਾਫ ਲੜਾਈ ਵਿੱਢੀ ਅਤੇ ਸ਼ਹੀਦ ਹੋਇਆ, ਅੱਜ ਵੀ ਸਮਾਜ ਉਹੋ-ਜਿਹਾ ਹੀ ਹੈ। ਅੱਜ ਵੀ ਰਾਜੇ ਉਵੇਂ ਹੀ ਰਾਜ ਕਰ ਰਹੇ ਹਨ ਅਤੇ ਵਿਦੇਸ਼ੀ ਸਰਮਾਏਦਾਰ ਬਹੁ-ਕੌਮੀ ਕਾਰਪੋਰੇਸ਼ਨਾਂ ਆਦਿ ਰਾਹੀਂ ਸਾਡੇ ਭਾਰਤ ਦੇ ਕੁਦਰਤੀ ਸੋਮਿਆਂ ਅਤੇ ਕਿਰਤੀਆਂ ਨੂੰ ਲੁੱਟ ਕੇ ਕੰਗਾਲ ਕਰੀ ਜਾ ਰਹੇ ਹਨ। ਉਨ੍ਹਾਂ ਕਿਹਾ ਕਿ ਭਗਤ ਸਿੰਘ ਤੇ ਵਿਚਾਰਾਂ 'ਤੇ ਚੱਲ ਕੇ ਹੀ ਇਹ ਮਨੁੱਖਤਾ-ਵਿਰੋਧੀ ਸਮਾਜ ਬਦਲਿਆ ਜਾ ਸਕਦਾ ਹੈ। ਉਨ੍ਹਾਂ ਅੱਗੇ ਕਿਹਾ ਕਿ ਸਾਡੀ ਸੁਸਾਇਟੀ ਲੋਕਾਂ ਦਾ ਵਿਗਿਆਨਕ ਦ੍ਰਿਸ਼ਟੀਕੋਣ ਬਣਾਂ ਕੇ ਇਸ ਕਾਰਜ ਵਿਚ ਆਪਣਾ ਬਣਦਾ ਯੋਗਦਾਨ ਪਾਉਣ ਲਈ ਯਤਨਸ਼ੀਲ ਹੈ। ਉਨ੍ਹਾਂ ਭਗਤ ਸਿੰਘ ਦੇ ਜਨਮ ਦਿਨ ਮਨਾਉਣ ਦੀ ਮਹੱਤਤਾ ਦਾ ਅਰਥ ਉਨ੍ਹਾਂ ਦੀ ਵਿਚਾਰਧਾਰਾ ਨੂੰ ਅਪਨਾਉਣਾ ਦੱਸਿਆ।

ਸਮਾਗਮ ਦੌਰਾਨ ਤਰਕਸ਼ੀਲ ਸੁਸਾਇਟੀ ਵੱਲੋਂ ਕੁੱਝ ਮਤੇ ਪੇਸ਼ ਕੀਤੇ ਗਏ, ਜਿਨ੍ਹਾਂ ਵਿਚ ਸ਼ਹੀਦ ਭਗਤ ਸਿੰਘ ਦਾ ਬੁੱਤ ਪਾਰਲੀਮੈਂਟ ਵਿਚ ਲਗਾਉਣ, ਸ਼ਹੀਦ ਭਗਤ ਸਿੰਘ ਚੇਅਰ ਸਾਰੀਆਂ ਯੂਨੀਵਰਸਿਟੀਆਂ 'ਚ ਸਥਾਪਤ ਕਰਨ ਅਤੇ ਪ੍ਰਧਾਨ ਮੰਤਰੀ ਡਾ.ਮਨਮੋਹਨ ਸਿੰਘ ਦੀ ਪੰਜਾਬ ਫੇਰੀ ਮੌਕੇ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਬਾਰੇ ਇਕ ਵੀ ਸ਼ਬਦ ਨਾ ਬੋਲਣ ਵਿਰੁੱਧ ਨਿੰਦਾ ਸਮੇਤ ਤਿੰਨ ਮਤੇ ਪਾਸ ਕੀਤੇ ਗਏ, ਜਿਨ੍ਹਾਂ ਨੂੰ ਠਾਠਾਂ ਮਾਰਦੇ ਇਕੱਠ ਵੱਲੋਂ ਹੱਥ ਖੜੇ ਕਰਕੇ ਪ੍ਰਵਾਨਗੀ ਦਿੱਤੀ ਗਈ।

ਸਮਾਗਮ ਦੌਰਾਨ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਵੱਲੋਂ ਮਾਸਟਰ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ ਨਾਟਕ 'ਮੈਂ ਫਿਰ ਆਵਾਂਗਾ' ਖੇਡਿਆ ਗਿਆ। 'ਤੂੰ ਮਘਦਾ ਰਹੀਂ ਵੇ ਸੂਰਜਾ, ਕੰਮੀਆਂ ਦੇ ਵਿਹੜੇ' ਕੋਰੀਓਗ੍ਰਾਫੀ ਪੇਸ਼ ਕੀਤੀ ਗਈ। ਬਾਲ ਕਲਾ ਮੰਚ ਕੁੱਲੇਵਾਲ ਦੇ ਬਾਲ ਕਲਾਕਾਰਾਂ ਵਲੋਂ ਦਿਲਪ੍ਰੀਤ ਤੇ ਵਿਕਰਮਜੀਤ ਦੇ ਸਾਥੀਆਂ ਨੇ 'ਕੁਝ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ" ਅਤੇ 'ਮੇਰੀ ਮੌਤ 'ਤੇ ਨਾ ਰੋਇਓ', ਕੋਰੀਓਗ੍ਰਾਫੀਆਂ ਪੇਸ਼ ਕੀਤੀ।

ਪੰਜਾਬ ਦੇ ਪ੍ਰਸਿੱਧ ਰੰਗ-ਕਰਮੀ ਗੁਰਸ਼ਰਨ ਸਿੰਘ ਵੱਲੋਂ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ 'ਤੇ ਸ਼੍ਰੀ-ਹਰਫੀ ਭਗਤ ਸਿੰਘ ਦਾ ਕਾਵਿ-ਨਾਟਕ ਪੇਸ਼ ਕੀਤਾ ਗਿਆ।

ਇਸ ਮੌਕੇ ਮੋਹਨ ਸਿੰਘ ਵੱਲੋਂ ਲਾਹੌਰ ਦੇ ਇਕ ਅਖਬਾਰ 'ਮਹਾਂਰਥੀ' ਦੇ ਸੰਪਾਦਕ ਨੂੰ ਸ਼ਹੀਦ ਭਗਤ ਸਿੰਘ ਵੱਲੋਂ ਹਿੰਦੀ 'ਚ ਲਿਖੀ ਚਿੱਠੀ (ਹੱਥ ਲਿਖਤ ਕਾਪੀ) ਪ੍ਰੋ.ਜਗਮੋਹਨ ਸਿੰਘ ਨੂੰ ਭੇਂਟ ਕੀਤੀ।

ਸਟੇਜ ਦਾ ਸੰਚਾਲਨ ਸੂਬਾ ਕਮੇਟੀ ਮੈਂਬਰ ਹੇਮ ਰਾਜ ਸਟੈਨੋ ਨੇ ਕੀਤਾ। ਉਨ੍ਹਾਂ ਨੇ ਸਮੇਂ ਸਮੇਂ ਤੇ ਭਗਤ ਸਿੰਘ ਦੀ ਵਿਚਾਰਧਾਰਾ ਦੇ ਕਈ ਪੱਖਾਂ ਨੂੰ ਉਭਾਰਿਆ ਅਤੇ ਉਨ੍ਹਾਂ ਦੀ ਅਤੇ ਗਾਂਧੀਵਾਦੀ ਵਿਚਾਰਧਾਰਾ ਦੇ ਦਾ ਮੁੱਲਅੰਕਣ ਕਾਵਿ-ਰੂਪ 'ਚ ਕਰਦਿਆਂ ਕਿਹਾ ਕਿ "ਜੇ ਕਪਟਾਂ ਦੇ ਸੈਲਾਬ ਆਉਂਦੇ ਕਦੇ ਨਾ, ਤਾਂ ਦੁੱਖਾਂ ਦੇ ਵਹਿਣੀ ਨਹਾਉਂਦੇ ਕਦੇ ਨਾ। ਜੇ ਗੌਤਮ ਜਾਂ ਗਾਂਧੀ ਤੋਂ ਕੰਮ ਸਰਦਾ, ਤਾਂ ਭਗਤ ਸਿੰਘ ਨਾਲ ਯਾਰੀ ਲਾਉਂਦੇ ਕਦੇ ਨਾ।' ਉਨ੍ਹਾਂ ਨੇ ਸ਼ਹੀਦ ਭਗਤ ਸਿੰਘ ਤੇ ਹਮਲੇ ਕਰਨ ਵਾਲਿਆਂ ਨੂੰ ਚੈਲਿੰਜ ਕਰਦਿਆਂ ਕਿਹਾ ਕਿ ਉਹ ਸਾਰਥਕ ਬਹਿਸ ਚਲਾਉਣ ਤਾਂ ਸੁਸਾਇਟੀ ਜੀ ਆਇਆਂ ਕਹੇਗੀ ਪਰ ਗੱਪ-ਬਾਜ਼ੀ ਦਾ ਕੋਈ ਜਵਾਬ ਨਹੀਂ ਹੈ। ਸਮਾਗਮ ਦੌਰਾਨ ਇੱਕ ਪਾਸੇ ਲੰਮੀ ਕਤਾਰ ਤਰਕਸ਼ੀਲਾਂ ਵਲੋਂ ਲਗਾਈ ਗਈ ਪ੍ਰਦਰਸ਼ਨੀ ਦੇਖਣ ਅਤੇ ਤਰਕਸ਼ੀਲ ਸਾਹਿਤ ਖਰੀਦਣ ਵਾਲਿਆਂ ਦੀ ਦੇਖੀ ਗਈ। ਵੱਖ ਵੱਖ ਇਕਾਈਆਂ ਵੱਲੋਂ ਲਗਾਈ ਪ੍ਰਦਰਸ਼ਨੀ ਲੋਕਾਂ 'ਚ ਖਿੱਚ ਦਾ ਕੇਂਦਰ ਬਣੀ ਰਹੀ। ਮੇਲੇ ਵਿਚ ਵਿਸ਼ੇਸ਼ ਗੱਲ ਦੇਖਣ ਵਾਲੀ ਇਹ ਸੀ ਕਿ ਮਰਦ-ਔਰਤਾਂ ਬਰਾਬਰ ਦੀ ਗਿਣਤੀ ਵਿਚ ਹਾਜ਼ਰ ਸਨ। ਤਰਕਸ਼ੀਲ ਸੁਸਾਇਟੀ ਦੇ ਜੋਨ ਨਵਾਂ ਸ਼ਹਿਰ ਅਧੀਨ ਆਉਂਦੀਆਂ ਇਕਾਈਆਂ ਗੜ੍ਹਸ਼ੰਕਰ, ਮਾਹਿਲਪੁਰ, ਸੜੋਆ, ਔੜ, ਬੰਗਾ ਅਤੇ ਰਾਹੋਂ ਵੱਲੋਂ ਬਹੁਤ ਹੀ ਸੁਚੱਜੇ ਢੰਗ ਨਾਲ ਪ੍ਰਬੰਧ ਕੀਤੀ ਗਿਆ। ਮਾਸਟਰ ਨਰੇਸ਼, ਮਾਸਟਰ ਕੁਲਵਿੰਦਰ ਖਟਕੜ, ਸੁਖਵਿੰਦਰ ਗੋਗਾ, ਪਰਸ ਰਾਮ ਬੇਗਮਪੁਰੀ, ਮਦਨ ਲਾਲ, ਨਰਿੰਦਰ, ਮਾਸਟਰ ਤੀਰਥ, ਮਾਸਟਰ ਬਲਦੇਵ, ਸੁਰਜੀਤ ਸਿੰਘ, ਧਰਮਿੰਦਰ ਸਿੰਘ, ਵਿਜੇ ਬੰਬੇਲੀ ਸਮੇਤ ਹੋਰ ਸਾਥੀਆਂ ਨੇ ਮੇਲੇ ਨੂੰ ਸਫਲ ਬਣਾਉਣ ਲਈ ਅਹਿਮ ਯੋਗਦਾਨ ਪਾਇਆ।

**ਰਿਪੋਰਟ:ਡਾ.ਜੋਗਿੰਦਰ ਕੁਲੇਵਾਲ**

### ਇਕਾਈ ਲੌਂਗੋਵਾਲ:

1. 15.8.2006 ਨੂੰ ਪੱਤੀ ਸੁਨਾਮੀ ਵਿਖੇ ਨੁੱਕੜ ਪ੍ਰੋਗਰਾਮ ਕੀਤਾ ਗਿਆ। ਜਿਸ ਵਿਚ ਤਿੰਨ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ ਅਤੇ ਗੀਤ ਪੇਸ਼ ਕੀਤੇ ਗਏ। ਬਲਬੀਰ ਲੌਂਗੋਵਾਲ ਅਤੇ





## ਸੰਭਲ ਕੇ-ਬਈ !

**ਵਿਸ਼ਾਲ ਹੁਸ਼ਿਆਰਪੁਰੀ**

ਅਣਸਾਂਵੀਆਂ ਅਤੇ ਗ਼ਲਤ ਯੋਜਨਾਬੰਦੀਆਂ, ਕੁਦਰਤੀ ਸਾਵੇਂਪਨ 'ਚ ਉੜਕਾਂ ਦੀ ਦਖਲਅੰਦਾਜ਼ੀ, ਵਰਤੋਂ ਉਪਰੰਤ ਕੁਦਰਤੀ ਸੋਮਿਆਂ ਦੀ ਮੁੜ-ਭਰਪਾਈ ਲਈ ਯਤਨਾਂ ਦੀ ਅਣਹੋਂਦ ਅਤੇ ਸਭ ਤੋਂ ਵੱਧ ਮੁਨਾਫਾ ਵਟੋਰੂ ਧੜਵੈਲ ਟੋਲਿਆਂ ਵਲੋਂ ਕੁਦਰਤ ਦੀ ਲੁੱਟ ਕਾਰਨ ਜਦ ਕੁਦਰਤੀ ਪ੍ਰਬੰਧ ਬੰਦੇ ਨਾਲ ਬੁਰੀ ਤਰ੍ਹਾਂ ਰੁਸਦੀ ਹੀ ਨਹੀਂ ਸਗੋਂ ਕਹਿਰਵਾਨ ਹੋ ਕੇ ਹਰ ਜ਼ਿੰਦਾ ਚੀਜ਼ ਨੂੰ ਸਬਕ ਸਿਖਾਉਣ ਤੁਰ ਪੈਂਦੀ ਹੈ।

ਕੁਦਰਤ ਪ੍ਰਤੀ ਮਨੁੱਖ ਦੀਆਂ ਗੈਰ-ਜਿੰਮੇਵਾਰ ਹਰਕਤਾਂ ਕਾਰਣ ਨਾ ਸਿਰਫ ਕੁਦਰਤੀ ਚੱਕਰ 'ਚ ਅਨੋਖੇ ਬਦਲਾਵ ਦੇਖਣ ਨੂੰ ਮਿਲ ਰਹੇ ਹਨ ਬਲਕਿ ਕਈ ਵਰਿਆਂ ਤੋਂ ਜਿਹੜੇ ਹੈਰਾਨੀਜਨਕ ਤੱਥ ਸਾਹਮਣੇ ਆ ਰਹੇ ਹਨ ਉਹਨਾਂ ਦੀ ਝਲਕ ਮਾਤਰ ਤੁਸੀਂ ਬੀਤੇ ਵਰ੍ਹੇ ਦੇ ਮੌਸਮੀ ਤਬਦੀਲੀ ਤੋਂ ਵੀ ਲਾ ਸਕਦੇ ਹੋ ਜਿਹੜੇ ਚਿਤਾਵਨੀ ਦਿੰਦੇ ਹਨ ਕਿ ਅਜੇ ਵੀ ਸੰਭਲਣ ਨਾਲ ਖੁੰਝਿਆਂ ਵੇਲਾ ਹੱਥ ਆ ਸਕਦਾ ਹੈ:

**ਜਨਵਰੀ 2005**: ਸੰਸਾਰ ਜੰਗਲੀ ਜੀਵ ਫੰਡ ਦੀ ਰਿਪੋਰਟ ਹੈ ਕਿ ਉੱਤਰੀ ਧਰੁਵ ਦੀ ਬਰਫਾਨੀ ਚਾਦਰ ਹਰ ਦਸ ਸਾਲ ਬਾਅਦ 9.2 ਮੀਟਰ ਪਿਛਾਂਹ ਹਟਦੀ ਜਾ ਰਹੀ ਹੈ। ਫਲਸਰੂਪ 22000 ਦੇ ਕਰੀਬ ਬਰਫਾਨੀ ਰਿੱਛ ਖਤਮ ਹੋਣ ਦੇ ਕਿਨਾਰੇ ਹਨ।

**ਫਰਵਰੀ**: ਬ੍ਰਿਟਿਸ਼ ਅੰਟਾਰਟਿਕ ਸਰਵੇ ਅਨੁਸਾਰ ਅੰਟਾਰਾਂ ਦੀਆਂ ਬਰਫ ਚਾਦਰਾਂ ਲਗਾਤਾਰ ਟੁੱਟਦੀਆਂ ਜਾ ਰਹੀਆਂ ਹਨ। ਹੁਣ ਤੱਕ ਤਕਰੀਬਨ 400 ਬਰਫਾਨੀ ਚਾਦਰਾਂ ਪਿਘਲ ਚੁਕੀਆਂ ਹਨ ਜਿਸ ਨਾਲ ਸਮੁੰਦਰੀ ਲੈਵਲ ਵੀ ਵੱਧ ਰਿਹਾ ਹੈ ਤੇ ਬਰਫਾਨੀ ਤੂਫਾਨ ਵੀ।

**ਮਾਰਚ**: ਸੈਟਾਲਾਈਟ ਤਸਵੀਰਾਂ ਅਨੁਸਾਰ ਅਫਰੀਕਾ ਦੇ ਉਪ ਸਹਾਰਾ ਮੁਲਕਾਂ ਵਿੱਚ ਪਿਛਲੇ ਲਗਾਤਾਰ ਛੇ ਸਾਲਾਂ ਤੋਂ ਬਹੁਤ ਹੀ ਸੋਕਾ ਪਿਆ ਹੋਇਆ ਹੈ। ਕਾਰਨ ਬੰਦੇ ਨੇ ਜੰਗਲ ਹੀ ਨਹੀਂ ਛੱਡੇ।

**ਅਪ੍ਰੈਲ**: ਕੈਮਬਰਿਜ ਯੂਨੀਵਰਸਿਟੀ ਅਨੁਸਾਰ ਓਜ਼ੋਨ ਪਰਤ ਦੀ ਮੋਟਾਈ ਲਗਾਤਾਰ ਘੱਟਦੀ ਜਾ ਰਹੀ ਹੈ। ਹੁਣ ਤੱਕ ਇਸਦੀ ਲੱਗਪੱਗ 30% ਪਰਤ ਖ਼ਤਮ ਹੋ ਚੁੱਕੀ ਹੈ। ਨਤੀਜਾ ਮਨੁੱਖ ਅਸਾਧ-ਰੋਗਾਂ ਦਾ ਸ਼ਿਕਾਰ ਹੋ ਰਿਹਾ ਹੈ ਤੇ ਬੇ-ਸ਼ੁਮਾਰ ਗਰਮੀ ਵੱਧ ਰਹੀ ਹੈ।

**ਮਈ**: ਵਿਸ਼ਵ ਵਾਤਾਵਰਨੀ ਸੰਸਥਾ ਅਨੁਸਾਰ ਜੰਗਲ ਅਤੇ ਜਲ-ਕੁੰਡਾਂ ਦੇ ਘੱਟਣ ਨਾਲ ਰੁੱਤਾਂ ਦੀ ਗਿਣਤੀ ਵੀ ਘੱਟ ਰਹੀ ਹੈ ਤੇ ਗਰਮੀ ਅਤੇ ਸਰਦੀ ਦੇ ਪੀਰੀਅਡ ਵੀ ਲੰਬੇ ਹੋ ਰਹੇ ਹਨ।

**ਜੂਨ**: ਸਾਇਬੇਰੀਅਨ ਧਰੁਵਾਂ ਸੈਟਾਲਾਈਟ ਤਸਵੀਰਾਂ ਨੇ ਉਥੋਂ ਦੀਆਂ ਝੀਲਾਂ ਬਾਰੇ ਹੈਰਾਨ ਕਰ ਦੇਣ ਵਾਲਾ ਨਜ਼ਾਰਾ ਭੇਜਿਆ। ਸੰਨ 1973 ਵਿੱਚ ਇਨ੍ਹਾਂ ਝੀਲਾਂ ਦੀ ਗਿਣਤੀ ਕਰੀਬ-ਕਰੀਬ 10,362 ਸੀ ਜਿਹੜੀਆਂ ਹੁਣ ਨਾ ਸਿਰਫ਼ ਘੱਟ ਲੱਗਭਗ 9712 ਰਹਿ ਗਈਆਂ ਹਨ ਸਗੋਂ 125 ਝੀਲਾਂ ਤਾਂ ਬਿਲਕੁੱਲ ਹੀ ਮਰ-ਮੁੱਕ ਗਈਆਂ ਹਨ।

**ਜੁਲਾਈ**: 26 ਜੁਲਾਈ ਨੂੰ ਪੱਛਮੀ ਭਾਰਤ ਵਿੱਚ ਵਰਖਾ ਦਾ ਕਹਿਰ ਵੇਖਣਯੋਗ ਸੀ। ਇੱਕ ਦਿਨ ਵਿੱਚ ਹੀ 940 ਮਿਲੀਮੀਟਰ ਵਰਖਾ ਪੈ ਗਈ ਜਦਕਿ ਕੁਲ ਔਸਤਨ ਸਲਾਨਾ ਵਰਖਾ ਸਿਰਫ਼ 1200 ਐਮ.ਐਮ ਹੀ ਪੈਂਦੀ ਹੈ। ਕਾਰਨ ਮੌਨਸੂਨਾਂ ਨੂੰ ਪ੍ਰਭਾਵਿਤ ਕਰਨ ਅਤੇ ਆਪਣੇ ਵੱਲ ਖਿਚਣ ਵਾਲੇ ਕਾਰਕ (ਦੂਸਰੇ ਖਿੱਤਿਆ ਖਾਸ ਕਰਕੇ ਉੱਤਰੀ ਭਾਰਤ 'ਚ) ਜੰਗਲ, ਜਲ-ਸੋਮੇ, ਬੁਰੀ ਤਰ੍ਹਾਂ ਖਤਮ ਕੀਤੇ ਜਾ ਰਹੇ ਹਨ ਅਤੇ ਵਾਤਾਵਰਣੀ ਪ੍ਰਦੂਸ਼ਨ ਖੁਸ਼ਕ ਹਵਾਵਾਂ ਸਿਰਜ ਰਿਹਾ ਹੈ।

**ਅਗਸਤ**: ਅਮਰੀਕੀ ਦੀਪ ਦੇ ਨਿਊ ਓਰਲੈਂਡ ਵਿੱਚ ਕਰਟੀਨਾ (ਪਾਣੀ ਯੁਕਤ ਤੂਫਾਨ) ਦਾ ਤਬਾਹੀ ਭਰਿਆ ਕਹਿਰ ਕੌਣ ਭੁੱਲਿਆ?

**ਸਤੰਬਰ**: ਯੂਰਪ ਦੀਆਂ ਗਰਮ ਪੌਣਾਂ ਨੇ ਖੇਤੀਬਾੜੀ ਬੁਰੀ ਤਰ੍ਹਾਂ ਪ੍ਰਭਾਵਿਤ ਕੀਤੀ। ਲਗਾਤਾਰ ਵਧਦੇ ਤਾਪਮਾਨ ਨੇ ਯੋਰਪ ਵਿੱਚ ਨਾ ਸਿਰਫ 35000 ਦੇ ਕਰੀਬ ਜਾਨਾਂ ਹੀ ਲੈ ਲਈਆਂ ਸਗੋਂ ਪੈਦਾਵਾਰ ਵੀ ਤੀਜਾ ਹਿੱਸਾ ਕਰ ਦਿੱਤੀ।

**ਅਕਤੂਬਰ**: ਭਾਰਤੀ ਉਪ ਮਹਾਂਦੀਪ ਸਿਰਫ ਦੋ ਰੁੱਤਾਂ ਗਰਮੀ ਅਤੇ ਸਰਦੀ 'ਚ ਤਬਦੀਲੀ ਹੋਣਾ ਸ਼ੁਰੂ ਹੋ ਗਿਆ ਹੈ।

**ਨਵੰਬਰ**: ਵਸੋਂ ਤੋਂ ਕਿਤੇ ਦੂਰ ਅੰਟਾਰਟਿਕਾ (ਧਰੁਵਾਂ) ਵਿੱਚ ਹਵਾ ਦੇ ਬੁਲਬਲਿਆਂ ਦਾ ਨਿਰੀਖਣ ਕਰਨ ਤੇ ਹੈਰਾਨ ਕਰ ਦੇਣ ਵਾਲੇ ਸਿੱਟੇ ਸਾਹਮਣੇ ਆਏ। ਉੱਥੇ ਵੀ ਕਾਰਬਨ ਡਾਇਆਕਸਾਈਡ ਦੀ ਮਾਤਰਾ 27 ਫੀਸਦੀ ਪਾਈ ਗਈ ਜਿਸਨੇ ਪਿਛਲੇ 65000 ਵਰ੍ਹਿਆਂ ਦਾ ਹੀ ਰਿਕਾਰਡ ਤੋੜ ਦਿੱਤਾ।

**ਦਸੰਬਰ**: ਰੁਟਗਰ ਯੂਨੀਵਰਸਿਟੀ ਦੇ ਵਿਗਿਆਨੀਆ ਦਾ ਕਹਿਣਾ ਹੈ ਕਿ ਡਿਗ ਰਹੀ ਗਾਰ-ਕਚਰੇ ਕਾਰਨ ਅਤੇ ਬਰਫਾਨੀ ਪਿਘਲਾਅ ਕਾਰਨ ਸਮੁੰਦਰੀ ਸਤਾਹ ਲਗਾਤਾਰ ਵਧ ਰਹੀ ਹੈ। ਹਰ ਸਾਲ ਔਸਤਨ ਦੋ ਮਿਲੀਮੀਟਰ ਵਧਣ ਵਾਲੇ ਇਸ ਸਤਰ ਵਿੱਚ ਹੁਣ ਇਕ ਦਮ ਉਛਾਲ ਆ ਰਿਹਾ ਹੈ ਜਿਸ ਨਾਲ ਨਾ ਸਿਰਫ ਇਸ ਵਿਚਲੇ ਛੋਟੇ-ਛੋਟੇ ਕ੍ਰਿਸ਼ਮਈ-ਅਦਭੁਤ ਸੈਰਗਾਹੀ ਟਾਪੂ ਹੀ ਖਤਮ ਹੋ ਰਹੇ ਹਨ ਸਗੋਂ ਲਾਗਲੇ ਨੀਵੇਂ ਮੁਲਕਾਂ ਦੀ ਹੋਂਦ ਨੂੰ ਵੀ ਖ਼ਤਰਾ ਖੜ੍ਹਾ ਹੋ ਰਿਹਾ ਹੈ।

ਬੇ-ਲਗਾਮ ਮਨੁੱਖੀ ਸਰਗਰਮੀਆਂ ਕਾਰਣ ਪ੍ਰਦੂਸ਼ਣ ਦੀ ਦਰ ਦਿਨ ਪ੍ਰਤੀ ਦਿਨ ਵਧ ਰਹੀ ਹੈ। ਕੁਦਰਤੀ ਸੋਮਿਆਂ ਦਾ ਬੇ-ਤਹਾਸ਼ਾਂ ਘਾਣ ਹੋ ਰਿਹਾ ਹੈ। ਸਿੱਟਾ ਵਾਤਾਵਰਣੀ ਅਤੇ ਕੁਦਰਤੀ ਸਮਤੋਲ ਬੁਰੀ ਤਰ੍ਹਾਂ ਗੜਬੜਾ ਗਿਆ ਹੈ ਜਿਸ ਨਾਲ ਸਨੁੱਖੀ ਹੋਂਦ ਲਈ ਜ਼ਰੂਰੀ ਜਲ, ਜੰਗਲ, ਖਣਿਜ ਅਤੇ ਜੀਵ-ਜੰਤੂ ਸੰਸਾਰ ਤੇਜ਼ੀ ਨਾਲ ਖ਼ਤਮ ਹੋ ਰਹੇ ਹਨ। ਇਸ ਸਾਰੇ ਨਾਲ ਰੁੱਤ ਤਬਦੀਲੀਆਂ ਵੀ ਹੋ ਰਹੀਆ ਹਨ। ਸਿੱਟੇ ਵਜੋਂ ਮਨੁੱਖ ਦਾ ਰਹਿਣੀ-ਬਹਿਣੀ ਅਤੇ ਵੇਸ-ਭਾਸ਼ਾ 'ਚ ਨਾ ਸਹਿਣਯੋਗ/ਸਿਫਤੀ ਤਬਦੀਲੀਆਂ ਵੀ ਕਰਨੀਆਂ ਪੈਣਗੀਆਂ। ਦੋਸ਼ੀ ਭਾਵੇਂ ਕੋਈ ਵੀ ਕਿਉਂ ਨਾ ਹੋਵੇ ਦੁਸ਼ਵਾਰੀ ਹਰ ਜੀਵ ਨੂੰ ਪਵੇਗੀ। ਬੀਤੇ ਵਰ੍ਹੇ ਦੀਆਂ ਕੁਝ ਚਿਤਾਵਨੀਆਂ ਸਾਨੂੰ ਸੰਭਾਲਣ ਦਾ ਸੰਦੇਸ਼ ਦਿੰਦੀਆਂ ਹਨ।

ਜਣਜੀਤ ਸਿੰਘ ਨੇ ਸੰਬੋਧਨ ਕੀਤਾ।

2. **ਨਾਟਕ ਮੇਲਾ**: ਸ਼ਾਹਪੁਰ ਕਲਾਂ ਵਿਖੇ ਪਿੰਡ ਦੇ ਅਗਾਂਹਵਧੂ ਨੌਜਵਾਨਾਂ ਦੇ ਸਹਿਯੋਗ ਨਾਲ "ਮੇਰਾ ਦੇਸ਼ ਮਹਾਨ,"ਸ਼ਹੀਦ ਭਗਤ ਸਿੰਘ" ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਹਰਿੰਦਰ ਲਾਲੀ ਨੇ ਤਰਕਸ਼ੀਲ ਵਿਚਾਰ ਅਤੇ ਬਲਬੀਰ ਲੌਂਗੋਵਾਲ ਵਲੋਂ ਭਗਤ ਸਿੰਘ ਦੀ ਵਿਚਾਰਧਾਰਾ ਤੋਂ ਜਾਣੂ ਕਰਵਾਇਆ ਗਿਆ।

3. **ਚੇਤਨਾ ਕਾਫਲਾ**: ਮਿਤੀ 28 ਸਤੰਬਰ ਨੂੰ ਲੌਂਗੋਵਾਲ ਪਿੰਡ ਦੀਆਂ ਸੁਨਾਮੀ, ਵਿਆਣੀ, ਰੰਧਾਵਾ ਪੱਤੀਆਂ, ਅਤੇ ਲੋਹਾ ਖੇੜਾ, ਰੱਤੋ ਕੇ, ਢੱਡਰੀਆਂ, ਤੋਗਾਵਾਲ ਆਦਿ ਪਿੰਡਾਂ ਵਿਚ ਚੇਤਨਾ ਕਾਫਲੇ ਕੱਢੇ ਗਏ ਅਤੇ ਕੋਰੀਓਗ੍ਰਾਫੀਆਂ ਪੇਸ਼ ਕਰਕੇ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਤੋਂ ਜਾਣੂ ਕਰਵਾਇਆ ਗਿਆ।

**ਰਿਪੋਰਟ: ਜੁਝਾਰ ਸਿੰਘ ਲੌਂਗੋਵਾਲ,**
**ਸ਼ਮਿੰਦਰ ਸਿੰਘ ਮਨਿਆਣਾ**

**ਮਨਿਆਣਾ ਇਕਾਈ**: ਇਕਾਈ ਨੇ 28 ਸਤੰਬਰ ਨੂੰ ਸਰਕਾਰੀ ਹਾਈ ਸਕੂਲ ਮਨਿਆਣਾ ਵਿਖੇ ਪ੍ਰੋਗਰਾਮ ਕੀਤਾ ਗਿਆ। ਮਾਸਟਰ ਈਸ਼ਵਰ ਚੰਦ ਵਲੋਂ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਬਾਰੇ ਜਾਣਕਾਰੀ ਦਿੱਤੀ ਗਈ। ਦਰਸ਼ਨ ਅਤੇ ਬਲਵਿੰਦਰ ਮਨਿਆਣਾ ਨੇ ਹੱਥ ਦੀ ਸਫਾਈ ਦੇ ਟ੍ਰਿੱਕ ਪੇਸ਼ ਕੀਤੇ। ਬੱਚੀ ਮਨਪ੍ਰੀਤ ਕੌਰ ਨੇ ਸ਼ਹੀਦ ਭਗਤ ਸਿੰਘ 'ਤੇ ਕਵਿਤਾ ਸੁਣਾਈ। ਸਕੂਲ ਵੱਲੋਂ ਸਾਰੇ ਵਿਦਿਆਰਥੀਆਂ ਨੂੰ ਨਾਲ ਲੈ ਕੇ ਚੇਤਨਾ ਰੈਲੀ ਕੱਢੀ ਗਈ। ਸਕੂਲ ਦੀ ਮੁੱਖ ਅਧਿਆਪਕਾ ਸ੍ਰੀਮਤੀ ਰਜਨੀ ਬਾਲਾ ਵੱਲੋਂ ਸਮੁੱਚੇ ਪ੍ਰੋਗਰਾਮ ਦੀ ਸ਼ਲਾਘਾ ਕਰਦਿਆਂ ਲਗਾਤਾਰਤਾ ਦੀ ਮੰਗ ਕੀਤੀ ਗਈ। ਪ੍ਰੋਗਰਾਮ ਨੂੰ ਸਫਲ ਬਣਾਉਣ ਵਿੱਚ ਮਾਸਟਰ ਕੇਵਲ ਸਿੰਘ, ਮਹਾਂਵੀਰ ਸਿੰਘ, ਕਾਂਤਾ ਦੇਵੀ, ਕਰਮਜੀਤ ਕੌਰ, ਮਹਿੰਦਰ ਸਿੰਘ, ਸੁਖਜਿੰਦਰ ਸਿੰਘ, ਕੁੱਕੂ, ਗੋਲਡੀ, ਬਿੰਦਰ, ਬਲਜਿੰਦਰ, ਸੂਰਜਭਾਨ, ਗੋਰਖਾ, ਗੁਰਪ੍ਰੀਤ, ਮਨਪ੍ਰੀਤ, ਗੁਰਦੀਪ, ਤੇਜਾ ਸਿੰਘ, ਸੁਰਜੀਤ ਸਿੰਘ, ਚਾਨਣ ਸਿੰਘ ਨੇ ਭਰਵਾਂ ਸਹਿਯੋਗ ਦਿੱਤਾ।

**ਰਿਪੋਰਟ: ਬਲਵਿੰਦਰ ਮਨਿਆਣਾ**

**ਇਕਾਈ ਮੂਣਕ**: ਪਿੰਡ ਮਕਰੌੜ ਸਾਹਿਬ ਤੇ ਭੂੰਦੜ ਭੈਣੀ ਵਿੱਚ ਪਿੰਡ ਦੂਦਨੀ, ਹਾਂਡ, ਰਾਮਪੁਰਾ-ਗਨੋਟਾ, ਘਗੁਰਘਾਟ ਆਦਿ ਪਿੰਡਾਂ ਵਿੱਚ ਚੇਤਨਾ ਕਾਫਲਾ ਕੱਢਿਆ ਗਿਆ। ਰਤਨ ਕੁਮਾਰ, ਭਗਤ ਰਾਮ, ਰੋਹੀ ਰਾਮ ਵਲੋਂ ਭਗਤ ਸਿੰਘ ਦੀ ਵਿਚਾਰਧਾਰਾ ਬਾਰੇ ਚਾਨਣਾ ਪਾਇਆ ਗਿਆ। ਇਸ ਵਿਚ ਤਰਕਸ਼ੀਲ ਮੈਂਬਰ ਦਿਲਜੀਤ ਰਾਜੂ, ਹਰਪਾਲ ਮੂਣਕ, ਮਹਿੰਦਰ ਮੂਣਕ, ਕਰਨੈਲ ਗਨੋਟ, ਹਰਭਗਵਾਨ ਮੂਣਕ ਤੋਂ ਇਲਾਵਾ ਹੋਰ ਸਾਥੀ ਸ਼ਾਮਲ ਹੋਏ।

**ਰਿਪੋਰਟ: ਕਰਨੈਲ ਗਨੋਟਾ**

**ਇਕਾਈ ਸੁਨਾਮ**: ਦੇਸ਼ ਭਗਤ ਯਾਦਗਾਰ ਮੰਚ, ਬਖਸ਼ੀਵਾਲਾ ਵੱਲੋਂ ਇਸ ਇਕਾਈ ਦੇ ਸਹਿਯੋਗ ਨਾਲ ਗਦਰੀ ਬੀਬੀ ਗੁਲਾਬ ਕੌਰ ਦੀ ਯਾਦ ਵਿੱਚ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਦੇ ਸਬੰਧ ਵਿਚ ਹਾਈ ਸਕੂਲ ਵਿੱਚ ਪ੍ਰੋਗਰਾਮ ਕਰਵਾਇਆ ਗਿਆ। 22 ਸਤੰਬਰ ਨੂੰ ਸਾਰੇ ਪਿੰਡ ਵਿੱਚ ਵਿਸ਼ਾਲ ਚੇਤਨਾ ਰੈਲੀ ਕੱਢੀ ਗਈ, 23 ਸਤੰਬਰ ਨੂੰ ਵਿਦਿਆਰਥੀਆਂ ਨੇ ਦੇਸ਼ ਭਗਤੀ ਅਤੇ ਅਗਾਂਹਵਧੂ ਗੀਤਾਂ ਦੇ ਮੁਕਾਬਲੇ ਕਰਵਾਏ ਗਏ। ਇਸ ਵਿੱਚ ਸਰਕਾਰੀ ਹਾਈ ਸਕੂਲ ਬਖਸ਼ੀਵਾਲਾ ਦੇ ਗੁਰਮੁਖ ਸਿੰਘ, ਕੁਲਵਿੰਦਰ ਅਤੇ ਸ਼ੇਰ ਖਾਂ ਨੇ ਕਰਮਵਾਰ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕੀਤਾ। ਇਸੇ ਤਰ੍ਹਾਂ ਅਕਾਲ ਪਬਲਿਕ ਸਕੂਲ ਬਖਸ਼ੀਵਾਲਾ ਦੀ ਪ੍ਰਦੀਸ਼ ਕੌਰ ਨੇ ਮਿਡਲ ਪੱਧਰ ਵਿੱਚ ਪਹਿਲਾ, ਸੁਖਵੀਰ ਸਿੰਘ ਨੇ ਤੀਸਰਾ ਅਤੇ ਸਰਕਾਰੀ ਹਾਈ ਸਕੂਲ ਦੀਆਂ ਰੁਪਿੰਦਰ ਕੌਰ ਅਤੇ ਸਰਬਜੀਤ ਕੌਰ ਨੇ ਸਾਂਝੇ ਤੌਰ 'ਤੇ ਦੂਸਰਾ ਸਥਾਨ ਪ੍ਰਾਪਤ ਕੀਤਾ। ਪ੍ਰਾਇਮਰੀ ਪੱਧਰ ਦੇ ਮੁਕਾਬਲਿਆਂ ਵਿਚ ਅਕਾਲ ਅਕੈਡਮੀ ਚੀਮਾ ਦੀ ਵਿਦਿਆਰਥਣ ਸੁਮੇਲਦੀਪ ਕੌਰ ਨੇ ਪਹਿਲਾ, ਅਕਾਲ ਪਬਲਿਕ ਸਕੂਲ ਦੇ ਸ਼ਰਨਪ੍ਰੀਤ ਨੇ ਦੂਜਾ ਅਤੇ ਬੀ.ਕੇ.ਐਮ. ਦੀ ਵਿਦਿਆਰਥਣ ਰਾਜਬੀਰ ਕੌਰ ਨੇ ਤੀਜਾ ਸਥਾਨ ਪ੍ਰਾਪਤ ਕੀਤਾ। ਇਨ੍ਹਾਂ ਮੁਕਾਬਲਿਆਂ ਦੀ ਜੱਜਮੈਂਟ ਤਰਕਸ਼ੀਲ ਆਗੂ ਬਲਬੀਰ ਚੰਦ ਲੌਂਗੋਵਾਲ ਅਤੇ ਮਾਸਟਰ ਦੇਸ ਰਾਜ ਛਾਜਲੀ ਨੇ ਕੀਤੀ ਤੇ ਤਕਰੀਰ ਮਾਸਟਰ ਗੁਰਮੇਲ ਸਿੰਘ ਨੇ ਕੀਤੀ।

ਮੁਜ਼ਾਰਾ ਲਹਿਰ ਦੇ ਸਿਰਮੌਰ ਆਗੂ ਕਾਮਰੇਡ ਕੇਹਰ ਸਿੰਘ ਨੂੰ ਸ਼ਹੀਦ ਭਗਤ ਸਿੰਘ ਦੀ ਤਸਵੀਰ ਦੇ ਕੇ ਸਨਮਾਨਿਤ ਕੀਤਾ ਗਿਆ। ਤਰਕਸ਼ੀਲ ਮੰਚ ਲੌਂਗੋਵਾਲ ਦੀ ਟੀਮ ਵੱਲੋਂ ਸ਼ਹੀਦ ਭਗਤ ਅਤੇ ਸਾਥੀਆਂ ਦੀ ਯਾਦ ਦਿਵਾਉਂਦੇ ਨਾਟਕ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤਆਂ ਗਈਆਂ। ਚਮਕੌਰ ਮਹਿਲਾਂ ਨੇ ਹੱਥ ਦੀ ਸਫਾਈ ਦੇ ਟ੍ਰਿੱਕ ਪੇਸ਼ ਕੀਤੇ। ਬਲਬੀਰ ਚੰਦ ਲੌਂਗੋਵਾਲ ਨੇ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਤੋਂ ਜਾਣੂ ਕਰਵਾਇਆ। ਇਸ ਮੌਕੇ ਤੇ ਅਗਾਂਹਵਧੂ ਸਾਹਿਤ ਦੀ ਪ੍ਰਦਰਸ਼ਨੀ ਲਗਾਈ ਗਈ। ਸੰਟੇਜ ਸੰਚਾਲਨ ਗੁਰਮੇਲ ਬਖਸ਼ੀਵਾਲਾ ਨੇ ਕੀਤਾ।

2. 28 ਸਤੰਬਰ ਨੂੰ ਇਕਾਈ ਸੁਨਾਮ ਅਤੇ ਤਰਕਸ਼ੀਲ ਯੂਥ ਵਿੰਗ ਮੋਰਾਂਵਾਲੀ ਵੱਲੋਂ ਚੇਤਨਾ ਰੈਲੀਆਂ ਕੱਢੀਆਂ ਗਈਆਂ। ਪਿੰਡ ਛਾਜਲਾ, ਗੰਢੂਆਂ ਅਤੇ ਜਖੇਪਲ ਦੇ ਸਰਕਾਰੀ ਸੀਨੀਅਰ ਅਤੇ ਹਾਈ ਸਕੂਲਾਂ ਵਿਚ ਵਿਸ਼ੇਸ਼ ਤਰਕਸ਼ੀਲ ਸਮਾਗਮ ਕੀਤੇ। ਹਰਿੰਦਰ ਲਾਲੀ ਨੇ ਇਨ੍ਹਾਂ ਪ੍ਰੋਗਰਾਮਾਂ ਵਿਚ ਭਗਤ ਸਿੰਘ ਦੀ ਵਿਚਾਰਧਾਰਾ ਬਾਰੇ ਦੱਸਿਆ। ਚਮਕੌਰ ਮਹਿਲਾਂ ਤੇ ਸਾਥੀਆਂ ਨੇ ਹੱਥ ਦੀ ਸਫਾਈ ਦੇ ਟ੍ਰਿੱਕ ਦਿਖਾਏ। ਭੋਲਾ ਸਿੰਘ ਮਾਡਲ ਟਾਊਨ ਨੇ ਇਨਕਲਾਬੀ ਗੀਤ ਪੇਸ਼ ਕੀਤੇ। ਪ੍ਰੋਗਰਾਮਾਂ ਦਾ ਸੰਚਾਲਨ ਲਾਭ ਸਿੰਘ ਛਾਜਲਾ ਨੇ ਕੀਤਾ। ਇਨਾਂ ਵਿਚ ਪਰਮਿੰਦਰ ਸ਼ੈਰੀ, ਹਰਮਿੰਦਰ ਹੈਪੀ, ਭੁਪਿੰਦਰ ਸਿੰਘ ਭਿੰਦਰ, ਜਸਵੀਰ ਲਾਡੀ, ਵਿਸ਼ਵਕਾਂਤ, ਅਨਿਲ ਕੁਮਾਰ ਆਦਿ ਨੇ ਵਿਸ਼ੇਸ਼ ਰੂਪ 'ਚ ਭਾਗ ਲਿਆ।

3. 3 ਸਤੰਬਰ, 2006 ਨੂੰ ਪਿੰਡ ਛਾਜਲੀ ਵਿਖੇ ਗੁੱਗੇ ਦੀ ਯਾਦ ਵਿਚ ਮਨਾਏ ਜਾਂਦੇ ਮੇਲੇ ਤੇ ਲੋਕ ਸਭਿਆਚਾਰਕ ਮੰਚ ਛਾਜਲੀ ਦੇ ਸਹਿਯੋਗ ਨਾਲ ਇਕ ਪ੍ਰੋਗਰਾਮ ਕੀਤਾ ਗਿਆ। ਮਾਸਟਰ ਪਰਮਵੇਦ ਨੇ ਵਿਚਾਰ ਪੇਸ਼ ਕੀਤੇ। ਲਾਭ ਸਿੰਘ ਛਾਜਲਾ ਨੇ ਸਾਹਿਤ ਦੀ ਸਟਾਲ ਲਗਾਈ। ਮੰਚ ਦੇ ਪ੍ਰਧਾਨ ਸ਼ੇਰ ਸਿੰਘ ਨੇ ਪ੍ਰੋਗਰਾਮ ਦੀ ਸਫਲਤਾ ਲਈ ਸਾਰਿਆਂ ਦਾ ਧੰਨਵਾਦ ਕੀਤਾ।

4. 28 ਸਤੰਬਰ ਨੂੰ ਇਕਾਈ ਮੈਂਬਰਾਂ ਨੇ ਆਪਣੇ ਅਤੇ ਹੋਰ ਹਮਦਰਦਾਂ ਦੇ ਘਰ ਉੱਪਰ ਦੀਪ ਮਾਲਾ ਕਰਵਾਈ। ਸੁਨਾਮ ਸਿਟੀ ਕੇਬਲ ਨੈਟਵਰਕ ਦੇ ਜ਼ਰੀਏ ਸੁਨਾਮ ਅਤੇ ਆਲੇ ਦੁਆਲੇ ਦੇ ਕਰੀਬ 35 ਪਿੰਡਾਂ ਵਿਚ ਸ਼ਹੀਦ ਭਗਤ ਸਿੰਘ ਦੇ ਬਣੀ ਫਿਲਕ "ਲੀਜੈਂਡ ਆਫ ਭਗਤ ਸਿੰਘ" ਵੀ ਵਿਖਾਈ ਗਈ।

**ਰਿਪੋਰਟ: ਪ੍ਰੇਮ ਸਰੂਪ ਅਤੇ ਹਰਿੰਦਰ ਲਾਲੀ, ਸੁਨਾਮ**

**ਇਕਾਈ ਅੰਮ੍ਰਿਤਸਰ**:

28 ਸਤੰਬਰ ਨੂੰ ਇਸ ਇਕਾਈ ਵੱਲੋਂ ਅੰਮ੍ਰਿਤਸਰ ਸ਼ਹਿਰ ਦੇ ਵੱਖ ਵੱਖ ਪੋਤਰਾਂ ਗੋਲਬਾਗ, ਹਾਲ ਗੇਟ, ਜਲ੍ਹਿਆਂਵਾਲਾ ਬਾਗ ਤੇ ਸਥਾਨਕ ਬੱਸ ਅੱਡੇ ਉੱਤੇ ਨੁੱਕੜ ਪ੍ਰੋਗਰਾਮ ਕੀਤਾ ਗਿਆ। ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਨੂੰ ਦਰਸਾਉਂਦੇ ਬੈਨਰ ਤੇ ਪੋਸਟਰ ਲਗਾਏ ਗਏ ਅਤੇ ਆਮ ਲੋਕਾਂ ਨੂੰ ਸ਼ਹੀਦ ਦੀ ਇਨਕਲਾਬੀ ਸੋਚ ਨਾਲ ਜੋੜਨ ਲਈ ਸੁਸਾਇਟੀ ਵਲੋਂ ਪ੍ਰਕਾਸ਼ਿਤ 1000 ਦੇ ਕਰੀਬ ਪੈਂਫਲਿਟ ਵੰਡੇ ਗਏ।

ਵੱਖ ਵੱਖ ਜਗ੍ਹਾ ਕੀਤੇ ਨੁੱਕੜ ਪ੍ਰੋਗਰਾਮਾਂ ਮੌਕੇ ਆਮ ਲੋਕਾਂ ਨੂੰ ਸੂਬਾ ਆਗੂ ਸੁਮੀਤ ਸਿੰਘ ਨੇ ਕਿਹਾ ਕਿ ਸ਼ਹੀਦ ਭਗਤ ਸਿੰਘ ਦਾ ਸੁਪਨਾ ਇਸ ਸੰਸਾਰ ਵਿੱਚ ਲੁੱਟ-ਰਹਿਤ ਅਤੇ ਬਰਾਬਰੀ ਵਾਲਾ ਸਮਾਜ ਸਥਾਪਤ ਕਰਨਾ ਸੀ। ਉਨ੍ਹਾਂ ਨੇ ਮੌਜੂਦਾਂ ਸਰਕਾਰ ਦੀਆਂ ਲੋਕ-ਵਿਰੋਧੀ ਤੇ ਭ੍ਰਿਸ਼ਟ ਆਰਥਿਕ ਨੀਤੀਆਂ ਦੀ ਸਖਤ ਆਲੋਚਨਾ ਕਰਦਿਆਂ ਕਿਹਾ ਕਿ ਅਜਿਹੀਆਂ ਵਿਦੇਸ਼ੀ ਅਤੇ ਦੇਸ਼ੀ ਸਰਮਾਏਦਾਰਾਂ ਪੱਖੀ ਨੀਤੀਆਂ ਕਾਰਣ ਸਾਡਾ ਦੇਸ਼ ਅੱਜ ਵੀ ਗੁਲਾਮ ਹੈ।

ਉਨ੍ਹਾਂ ਨੇ ਕੇਂਦਰ ਅਤੇ ਰਾਜ ਸਰਕਾਰ ਤੋਂ ਮੰਗ ਕੀਤੀ ਕਿ ਕਿਸੇ ਯੂਨੀਵਰਸਿਟੀ ਵਿੱਚ ਸ਼ਹੀਦ ਭਗਤ ਸਿੰਘ ਚੇਅਰ ਸਥਾਪਤ ਕੀਤੀ ਜਾਵੇ, ਸ਼ਹੀਦ ਭਗਤ ਸਿੰਘ ਦਾ ਬੁੱਤ ਪਾਰਲੀਮੈਂਟ ਵਿਚ ਲਗਾਇਆ ਜਾਵੇ। ਇਸ ਮੌਕੇ ਉੱਤੇ ਅੰਮ੍ਰਿਤਸਰ ਇਕਾਈ ਦੇ ਮੁਖੀ ਅਮਰਜੀਤ ਬਾਈ, ਧਰਮਿੰਦਰ ਚੋਗਾਵਾਂ ਅਤੇ ਅਜੀਤ ਸਿੰਘ ਨੇ ਵੀ ਸੰਬੋਧਨ ਕੀਤਾ। ਹੋਰਨਾਂ ਤੋਂ ਇਲਾਵਾ ਗੁਰਜਿੰਦਰ ਸਿੰਘ, ਸੁਖਬੀਰ ਸਿੰਘ, ਕੁਲਵਿੰਦਰ ਸਿੰਘ ਤੇ ਸੁਖਮੀਤ ਸਿੰਘ ਤਰਕਸ਼ੀਲ ਮੈਂਬਰਾਂ ਨੇ ਪੈਂਫਲਿਟ ਵੰਡ ਕੇ ਆਮ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ ਗਈ।

**ਰਿਪੋਰਟ: ਧਰਮਿੰਦਰ ਚੋਗਾਵਾਂ**

**ਇਕਾਈ ਪਟਿਆਲਾ**: ਇਕ ਤਰਕਸ਼ੀਲ ਕਾਫਲੇ ਦੇ ਪ੍ਰੋਗਰਾਮ ਤਹਿਤ ਪਟਿਆਲਾ ਜ਼ਿਲ੍ਹੇ ਦੇ ਪਿੰਡ ਮੇਣ, ਭਾਨਰੀ ਅਤੇ ਡਰੋਲਾ ਵਿਖੇ ਲੋਕਾਂ ਨੂੰ ਵਹਿਮਾਂ-ਭਰਮਾਂ 'ਚੋਂ ਕੱਢਣ ਲਈ ਸਮਾਗਮ ਕੀਤੇ ਗਏ। ਇਹ ਪ੍ਰੋਗਾਮ ਸਵੇਰੇ 10 ਵਜੇ ਪਿੰਡ ਮੈਣ ਤੋਂ ਸ਼ੁਰੂ ਹੋ ਕੇ ਭਾਨਰੀ ਤੇ ਡਰੋਲਾ ਵਿਚ ਸ਼ਾਮ 7 ਵਜੇ ਜਾ ਕੇ ਖਤਮ ਹੋਇਆ। ਸਾਰੇ ਪ੍ਰੋਗਰਾਮ ਵਿੱਚ ਸ਼ਹੀਦ ਭਗਤ ਸਿੰਘ ਦੁਆਰਾ ਉਭਾਰੇ "ਇਨਕਲਾਬ ਜ਼ਿੰਦਾਬਾਦ" ਦੇ ਨਾਅਰੇ ਲਗਦੇ ਰਹੇ। ਲੋਕਾਂ ਨੂੰ ਉਨ੍ਹਾਂ ਦੀ ਸਮਾਜਵਾਦੀ ਵਿਚਾਰਧਾਰਾ ਤੋਂ ਜਾਣੂ ਕਰਵਾਇਆ ਜਾਂਦਾ ਰਿਹਾ।

**ਰਿਪੋਰਟ: ਰਾਮ ਸਿੰਘ ਬੰਗ, ਪਟਿਆਲਾ**

**ਇਕਾਈ ਸਾਹਨੇਵਾਲ**:

ਸ.ਸ.ਸ.ਸਕੂਲ (ਕੁੜੀਆਂ) ਕਟਾਣੀ ਕਲਾਂ ਵਿਚ ਭਗਤ ਸਿੰਘ ਦਾ 100 ਵਾਂ ਜਨਮ ਦਿਵਸ ਮਨਾਇਆ ਗਿਆ। ਇਸ ਮੌਕੇ ਸਰਕਾਰੀ ਹਾਈ ਸਕੂਲ (ਲੜਕੇ) ਦੇ ਵਿਦਿਆਰਥੀ ਅਤੇ ਅਧਿਆਪਕ, ਮੁੱਖ ਅਧਿਆਪਕ ਸ.ਅਵਤਾਰ ਸਿੰਘ ਜੀ ਦੀ ਅਗਵਾਈ ਵਿੱਚ ਮਾਰਚ ਕਰਦੇ ਹੋਏ ਅਤੇ ਹੱਥਾਂ ਵਿਚ ਭਗਤ ਸਿੰਘ ਦੇ ਵਿਚਾਰਾਂ ਵਾਲੇ ਮਾਟੋ ਫੜ ਕੇ ਪੂਰੇ ਉਤਸ਼ਾਹ ਨਾਲ ਸ਼ਾਮਲ ਹੋਏ। ਵਿਦਿਆਰਥੀਆਂ ਨੇ ਭਗਤ ਸਿੰਘ ਦੇ ਜੀਵਨ, ਉਸ ਦੀ ਵਿਚਾਰਧਾਰਾ ਅਤੇ "ਕੀ ਹੁਣ ਇਕ ਹੋਰ ਭਗਤ ਸਿੰਘ ਦੀ ਲੋੜ ਹੈ" ਵਰਗੇ ਵਿਸ਼ਿਆਂ ਤੇ ਆਪੋ'ਆਪਣੇ ਵਿਚਾਰ ਪੇਸ਼ ਕੀਤੇ। ਵਿਦਿਆਰਥੀਆਂ ਨੇ ਇਨਕਲਾਬੀ ਅਤੇ ਦੇਸ਼-ਭਗਤੀ ਦੇ ਗੀਤਗਾਏ।

ਜ਼ੋਨ ਲੁਧਿਆਣਾ ਦੇ ਆਗੂ ਦਲਬੀਰ ਕਟਾਣੀ ਅਤੇ ਰੁਪਿੰਦਰਪਾਲ ਜੰਡਿਆਲੀ ਨੇ ਭਗਤ ਸਿੰਘ ਦੇ ਵਿਚਾਰਾਂ ਅਤੇ ਉਨ੍ਹਾਂ ਦੇ ਸਿਧਾਂਤ ਦੀ ਮੌਜੂਦਾ ਸਮੇਂ ਵਿੱਚ ਲੋੜ ਵਿਸ਼ੇ 'ਤੇ ਵਿਦਿਆਰਥੀਆਂ ਨਾਲ ਆਪਣੇ ਵਿਚਾਰ ਸਾਂਝੇ ਕੀਤੇ। ਅੰਤ ਵਿੱਚ ਪਿੰਸੀਪਲ ਸ.ਰਜਿੰਦਰ ਸਿੰਘ ਮਾਦਪੁਰੀ ਨੇ ਸਾਰੇ ਵਿਦਿਆਰਥੀਆਂ ਨੂੰ ਭਗਤ ਸਿੰਘ ਦੇ ਵਿਚਾਰਾਂ ਨੂੰ ਅਪਨਾਉਣ ਅਤੇ ਆਪਣੇ ਸਿਲੇਬਸ ਦੇ ਨਾਲੋ-ਨਾਲ ਹੋਰ ਅਗਾਂਹਵਧੂ ਸਾਹਿਤ ਪੜ੍ਹਨ ਲਈ ਪ੍ਰੇਰਿਆ। ਰਜਿੰਦਰ ਜੰਡਿਆਲੀ ਨੇ ਸਟੇਜ ਸੰਚਾਲਨ ਕੀਤਾ।

**ਇਕਾਈ ਜੈਤੋ** : ਸ਼ਹੀਦ ਭਗਤ ਸਿੰਘ ਦੇ 100ਵੇਂ ਜਨਮ ਦਿਹਾੜੇ ਤੇ ਇਕਾਈ ਜੈਤੋ ਵੱਲੋਂ ਬਾਲ ਪ੍ਰਤਿਭਾ ਵਿਕਾਸ ਮਿਸ਼ਨ ਜੈਤੋ ਦੇ ਸਹਿਯੋਗ ਨਾਲ ਸਕੂਲੀ ਬੱਚਿਆਂ ਦੀ ਭਗਤ ਸਿੰਘ ਦੀ ਵਿਚਾਰਧਾਰਾ ਬਾਰੇ ਇਕ ਪ੍ਰੀਖਿਆ ਲਈ ਗਈ। ਪੰਜਾਬ ਪਬਲਿਕ ਸਕੂਲ ਜੈਤੋ ਵਿਖੇ ਕਰਵਾਏ ਗਏ ਇਕ ਸਾਦਾ ਸਮਾਗਮ ਵਿਚ ਬੋਲਦਿਆਂ ਸੁਸਾਇਟੀ ਦੇ ਸੂਬਾਈ ਆਗੂ ਹੇਮ ਰਾਜ ਸਟੈਨੋ ਨੇ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਦਾ ਆਧੁਨਿਕ ਪ੍ਰੀਪੇਖ ਵਿਚ ਜ਼ਿਕਰ ਕੀਤਾ। ਉਨ੍ਹਾਂ ਕਿਹਾ ਕਿ ਦੇਸ਼ ਨੂੰ ਆਜ਼ਾਦ ਹੋਇਆਂ ਭਾਵੇਂ ਛੇ ਦਹਾਕੇ ਹੋ ਗਏ ਹਨ ਪਰ ਅਜੇ ਤੱਕ ਸ਼ਹੀਦਾਂ ਦੇ ਸੁਪਨਿਆਂ ਦੇ ਭਾਰਤ ਦਾ ਨਿਰਮਾਣ ਨਹੀਂ ਹੋ ਸਕਿਆ। ਪ੍ਰੀਖਿਆ ਵਿੱਚ ਅੱਵਲ ਰਹਿਣ ਵਾਲੇ ਤੇ ਭਾਗ ਲੈਣ ਵਾਲੇ ਸਾਰੇ ਬੱਚਿਆਂ ਨੂੰ ਇਨਾਮ ਦਿੱਤੇ ਗਏ। ਇਸ ਮੌਕੇ ਸਕੂਲ ਦੇ ਪ੍ਰਿੰਸੀਪਲ ਕ੍ਰਿਸ਼ਨ ਭਗਵਾਨ ਨਾਗਪਾਲ ਨੇ ਵੀ ਵਿਦਿਆਰਥੀਆਂ ਨੂੰ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਨੂੰ ਸਮਝਣ ਤੇ ਅਪਨਾਉਣ ਲਈ ਪ੍ਰੇਰਿਤ ਕੀਤਾ। ਮੰਚ ਸੰਚਾਲਨ ਹਰਮੇਲ ਪਰੀਤ ਨੇ ਕੀਤਾ।

**ਰਿਪੋਰਟ : ਰਾਵਿੰਦਰ ਰਾਹੀ ਜੈਤੋ**

**ਇਕਾਈ ਫਰੀਦਕੋਟ**: ਬਾਬਾ ਫਰੀਦ ਦੇ 21ਵੇਂ ਆਗਮਨ ਪੁਰਬ ਦੇ ਮੌਕੇ ਇਕਾਈ ਵੱਲੋਂ ਭਗਤ ਸਿੰਘ ਦੀ ਯਾਦ ਨੂੰ ਸਮਰਪਿਤ ਇੱਕ ਰੋਜ਼ਾ ਨਾਟਕ ਮੇਲੇ ਦਾ ਉਦਘਾਟਨ ਪੰਜਾਬੀ ਟਿਬ੍ਰਿਊਨ ਦੇ ਸੰਪਾਦਕ ਸਿੱਧੂ ਦਮਦਮੀ ਨੇ ਕੀਤਾ। ਸੁਸਾਇਟੀ ਵੱਲੋਂ ਕੀਤੇ ਕੰਮਾਂ ਦੀ ਪ੍ਰਸੰਸ਼ਾ ਕਰਦਿਆਂ ਸਿੱਧੂ ਦਮਦਮੀ ਨੇ ਕਿਹਾ ਕਿ ਸੁਸਾਇਟੀ ਲੋਕਾਂ ਵਿੱਚ ਸੁੱਤੀ ਪਈ ਉਹਨਾਂ ਦੀ ਸ਼ਕਤੀ ਨੂੰ ਜਗਾਉਣ ਦਾ ਕੰਮ ਕਰਦੀ ਹੈ। ਇਸ ਮੌਕੇ ਸੈਮੂਅਲ ਜੌਨ ਦੁਆਰਾ ਨਿਰਦੇਸ਼ਿਤ ਨਾਟਕ ਬਾਲ ਭਗਵਾਨ ਤੇ ਨਮੋਲੀਆਂ ਪੇਸ਼ ਕੀਤੇ ਗਏ। ਕਲਪਨਾ ਚਾਵਲਾ ਆਰਟ ਸੈਂਟਰ ਵੱਲੋਂ ਬਲਦੇਵ ਸਾਦਿਕ ਦੀ ਨਿਰਦੇਸ਼ਨਾ ਹੇਠ ਇੰਜ ਨੀ ਵਸਦੇ ਵਿਹੜੇ ਤੇ ਕੋਰਿਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਸੁਖਦੇਵ ਮਲੂਕਪੁਰਾ ਨੇ ਜਾਦੂ ਦੇ ਟ੍ਰਿਕ ਦਿਖਾਏ। ਗੁਰਤੇਜ ਸਿੰਘ, ਪ੍ਰਦੀਪ ਸਿੰਘ ਅਤੇ ਜਸਵੰਤ ਜਸ ਨੇ ਮੇਲੇ ਦੀ ਸਫਲਤਾ ਲਈ ਕੰਮ ਕੀਤਾ। ਸਟੇਜ ਸੰਚਾਲਨ ਰਾਮ ਸਵਰਨ ਨੇ ਕੀਤਾ।

**ਜਸਵੰਤ ਜੱਸ**

**ਇਕਾਈ ਸਰਹਿੰਦ**: 1 ਸਤੰਬਰ ਨੂੰ ਸ਼ਹੀਦ-ਏ-ਆਜ਼ਮ ਦੀ ਯਾਦ ਵਿੱਚ ਸ਼ਹੀਦ ਊਧਮ ਸਿੰਘ ਕਲੱਬ ਸਰਹਿੰਦ ਵੱਲੋਂ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ ਜਿਸ ਵਿੱਚ ਲੋਕ ਰੰਗ ਮੰਚ ਬਸੰਤਪੁਰਾ ਵੱਲੋਂ ਤਰਕਸ਼ੀਲ ਨਾਟਕ ਖੇਡੇ ਗਏ। ਮੇਲੇ ਦੌਰਾਨ ਡਾਕਟਰ ਬਲਦੇਵ ਜਲਾਲ ਨੇ ਮੰਚ ਤੋਂ ਲੋਕਾਂ ਨੂੰ ਤਰਕਸ਼ੀਲ ਵਿਚਾਰਾਂ ਦੀ ਸਾਰਥਿਕਤਾ ਦੱਸੀ। ਜਸਵੀਰ ਉੱਚਾ ਪਿੰਡ,ਜਗਤਰਨ ਖੰਟ ਤੇ ਜਸਪ੍ਰੀਤ ਸਾਨੀਪੁਰ ਨੇ ਜਾਦੂ ਦੇ ਟ੍ਰਿੱਕ ਪੇਸ਼ ਕਰਕੇ ਇਸ ਕਲਾ ਬਾਰੇ ਦੱਸਿਆ। ਇਕਾਈ ਵੱਲੋਂ ਪੁਸਤਕ ਪ੍ਰਦਰਸ਼ਨੀ ਵੀ ਲਗਾਈ ਗਈ।

**ਗੁਰਸੇਵਕ ਸਾਨੀਪੁਰ**

**ਇਕਾਈ ਸ਼ਾਹਕੋਟ** : ਸ਼ਾਹਕੋਟ ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ 30 ਸਤੰਬਰ ਨੂੰ ਤਰਕਸ਼ੀਲ ਸਮਾਗਮ ਕਰਾਇਆ ਗਿਆ। ਸਮਾਗਮ ਤੋਂ ਪਹਿਲਾਂ ਮਾਲਵਾ ਜੋਨ ਦੀਆਂ ਸਮੁੱਚੀਆਂ ਇਕਾਈਆਂ ਦੀ ਸ਼ਮੂਲੀਅਤ ਨਾਲ ਵੱਡੇ ਕਾਫਲੇ ਨੂੰ ਐੱਸ.ਡੀ.ਐੱਮ. ਸ੍ਰ. ਬਖਤਾਵਰ ਸਿੰਘ ਸ਼ੇਰਗਿੱਲ ਮਸ਼ਾਲ ਬਾਲ ਕੇ ਸ਼ਾਹਕੋਟ ਦੇ ਬਜ਼ਾਰਾਂ 'ਚ ਰੋਸ਼ਨੀ ਦੀਆਂ ਕਿਰਨਾਂ ਬਖੇਰਨ ਲਈ ਰਵਾਨਾ ਕੀਤਾ। ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਵਾਲੀਆਂ ਲਿਖੀਆਂ ਤਖਤੀਆਂ ਤੇ ਮਸ਼ਾਲਾਂ ਹੱਥਾਂ ਚੁੱਕੀ ਜਦ ਸੈਂਕੜੇ ਤਰਕਸ਼ੀਲ ਕਾਮੇ ਬਜ਼ਾਰਾਂ ਵਿੱਚ ਨਿਕਲੇ ਤਾਂ ਲੋਕਾਂ ਨੇ ਨਾਅਰਿਆਂ ਦਾ ਜਵਾਬ ਨਾਅਰਿਆਂ ਨਾਲ ਦੇ ਕੇ ਕਾਫਲੇ ਦਾ ਜੋਸ਼ ਭਰਪੂਰ ਸਵਾਗਤ ਕੀਤਾ। ਭਗਤ ਸਿੰਘ ਜਿੰਦਾਬਾਦ...ਇਨਕਲਾਬ ਜਿੰਦਾਬਾਦ ਤੇ ਫਿਰਕਾਪ੍ਰਸਤੀ ਮੁਰਦਾਬਾਦ ਦੇ ਨਾਅਰਿਆਂ ਨਾਲ ਬਜ਼ਾਰ ਗੂੰਜ ਉੱਠਿਆ। ਕਾਫਲੇ ਦੀ ਰਾਮਗੜ੍ਹੀਆ ਚੌਕ ਵਿੱਚ ਵਾਪਸੀ 'ਤੇ ਸਮਾਗਮ ਦਾ ਅਗਲਾ ਦੌਰ ਅਰੰਭ ਹੋਇਆ। ਜਿਸਦੀ ਸ਼ੁਰੂਆਤ ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਨੇ ਲੋਕ ਪੱਖੀ ਬੋਲੀਆਂ ਦਾ ਰੰਗ ਬਖੇਰਦੇ ਹੋਏ ਕੀਤੀ। ਸੁਸਾਇਟੀ ਦੇ ਮੁੱਖ ਪ੍ਰਬੰਧਕ ਸੁਖਵਿੰਦਰ ਬਾਗਪੁਰ ਨੇ ਤਰਕਸ਼ੀਲਾਂ ਵੱਲੋਂ ਜੁਟਾਏ ਜਾ ਰਹੇ ਕਾਰਜਾਂ ਤੋਂ ਦਰਸ਼ਕਾਂ ਨੂੰ ਜਾਣੂੰ ਕਰਾਇਆ। 'ਪਾਸ਼ ਕੌਮਾਂਤਰੀ ਯਾਦਗਾਰੀ ਟਰੱਸਟ' ਦੇ ਮੈਂਬਰ ਜਗੀਰ ਜੋਸਨ ਨੇ ਸੱਭਿਆਚਾਰ ਦੇ ਨਾਂ 'ਤੇ ਪਰੋਸੀ ਜਾ ਰਹੀ ਅਸ਼ਲੀਲਤਾ ਖਿਲਾਫ਼ ਇੱਕ ਮੁੱਠ ਹੁੰਦੇ ਹੋਏ ਲੋਕ ਪੱਖੀ ਸੱਭਿਆਚਾਰ ਉਸਾਰਨ ਦਾ ਸੱਦਾ ਦਿੱਤਾ। ਮੰਚ ਤੋਂ ਕੀਰਤੀ ਕਿਰਪਾਲ ਦੀ ਨਿਰਦੇਸ਼ਨਾ ਹੇਠ ਪਾਲੀ ਭੁਪਿੰਦਰ ਸਿੰਘ ਦਾ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਨਾਲ ਅਜੋਕੇ ਸੰਦਰਭ 'ਚ ਜੁੜਿਆ 'ਮੈਂ ਫਿਰ ਆਵਾਂਗਾ' ਸਫਲਤਾ ਪੂਰਵਕ ਖੇਡਿਆ ਗਿਆ। ਸਮਾਗਮ ਨੂੰ ਸੰਬੋਧਨ ਕਰਦਿਆਂ ਸੁਸਾਇਟੀ ਦੇ ਸੂਬਾਈ ਆਗੂ ਰਾਜਿੰਦਰ ਭਦੌੜ ਨੇ ਸ਼ਹੀਦ ਦੇ ਸੁਪਨਿਆਂ ਦਾ ਸਮਾਜ ਸਿਰਜਣ ਲਈ ਅੱਗੇ ਆਉਣ ਦਾ ਸੱਦਾ ਦਿੱਤਾ। ਐੱਸ.ਡੀ.ਐੱਮ. ਸ਼੍ਰੀ ਸ਼ੇਰਗਿੱਲ ਨੇ ਸਮਾਰੋਹ ਸਮਾਗਮ ਨੂੰ ਸੰਬੋਧਨ ਕਰਦਿਆਂ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਨਾਲ ਸਮਾਜ ਵਿੱਚ ਪਸਰੇ ਅੰਧਕਾਰ ਨੂੰ ਮਿਟਾਉਣ ਦੀ ਲੋੜ 'ਤੇ ਜੋਰ ਦਿੱਤਾ। ਸਮਾਗਮ ਦੌਰਾਨ ਤਰਕਸ਼ੀਲ ਸੁਸਾਇਟੀ ਦੇ ਕਾਰਕੁੰਨਾਂ ਵਲੋਂ ਜਾਦੂ ਟਰਿੱਕ ਵੀ ਵਿਖਾਏ ਗਏ। ਸਮਾਗਮ ਦੀ ਸਫਲਤਾ ਲਈ ਮਾਲਵੇ ਦੀਆਂ ਤਰਕਸ਼ੀਲ ਇਕਾਈਆਂ ਦੇ ਨਾਲ ਨਾਲ ਡਾ. ਜਗੀਰ ਸਿੰਘ ਕਾਂਗਣਾ, ਜਸਵੀਰ ਕਾਹਲਵਾਂ, ਬਿੱਟੂ ਰੁਪੇਵਾਲੀ, ਹੈਪੀ ਬਾਗਪੁਰ, ਗਗਨਦੀਪ, ਹਰਪ੍ਰੀਤ ਸਿੰਧੜ, ਪਾਲ ਬਾਗਪੁਰ, ਦੇਸਰਾਜ ਕਲਿਆਣ ਤੇ ਗਿਆਨ ਸੈਦਪੁਰੀ ਨੇ ਵੀ ਭਰਪੂਰ ਸਹਿਯੋਗ ਦਿੱਤਾ। ਸਮਾਗਮ ਵਿੱਚ ਹੋਰਨਾਂ ਤੋਂ ਇਲਾਵਾ ਮਾਤਾ ਸਾਹਿਬ ਕੌਰ ਖਾਲਸਾ ਕਾਲਜ ਢੰਡੋਵਾਲ ਦੇ ਪ੍ਰਧਾਨ ਬਲਦੇਵ ਸਿੰਘ ਚੱਠਾ, ਐਕਸ ਸਰਵਿਸ ਮੈਨ ਵੈਲਫੇਅਰ ਸੁਸਾਇਟੀ ਸ਼ਾਹਕੋਟ ਦੇ ਚੇਅਰਮੈਨ ਲੈਫ. ਕਰਨਲ ਜੈ. ਐੱਸ. ਅਟਵਾਲ, ਸਕੱਤਰ ਸੁਰਿੰਦਰ ਸਿੰਘ ਵਿਰਦੀ, ਦਰਸ਼ਨ ਸੱਗੜ ਐੱਮ. ਸੀ., ਜੁਗਰਾਜ ਸਿੰਘ ਪਨੇਸਰ ਤੇ ਅੰਮ੍ਰਿਤ ਲਾਲ ਕਾਕਾ ਨੇ ਵਿਸ਼ੇਸ਼ ਰੂਪ ਵਿੱਚ ਸ਼ਿਰਕਤ ਕੀਤੀ। ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਦੇ ਪਸਾਰ ਲਈ ਇਕਾਈ ਵੱਲੋਂ ਲਗਾਇਆ ਗਿਆ ਇਹ ਯਤਨ ਦਰਸ਼ਕਾਂ ਤੇ ਸ਼ਾਹਕੋਟ ਨਿਵਾਸੀਆਂ ਦੇ ਮਨਾਂ 'ਤੇ ਅਮਿੱਟ ਪੈੜਾਂ ਛੱਡ ਗਿਆ।

**ਜਿੰਦ ਬਾਗਪੁਰ**

**ਜੋਨ ਫਾਜਿਲਕਾ :**

**ਇਕਾਈ ਲੱਖੇਵਾਲੀ** : ਸ਼ਹੀਦ ਭਗਤ ਸਿੰਘ ਜਨਮ ਸ਼ਤਾਬਦੀ ਯਾਦਗਾਰ ਕਮੇਟੀ ਦੇ ਸਹਿਯੋਗ ਨਾਲ 23 ਅਕਤੂਬਰ ਦੀ ਸ਼ਾਮ ਨੂੰ ਪਿੰਡ ਲੱਖੇਵਾਲੀ ਵਿੱਚ ਨਾਟਕ ਮੇਲਾ ਕਰਾਇਆ ਗਿਆ। ਜਿਸ ਵਿੱਚ ਗੁਰਸ਼ਰਨ ਸਿੰਘ ਦੀ ਨਾਟਕ ਟੀਮ ਵਲੋਂ ਆਪਣੇ ਪ੍ਰਸਿੱਧ ਨਾਟਕ ਖੇਡੇ ਗਏ। ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਨੇ ਉਸਾਰੂ ਗੀਤ ਪੇਸ਼ ਕੀਤੇ। ਲਛਮਣ ਸਿੰਘ ਸੇਵੇਵਾਲਾ ਤੇ ਗੁਰਾਂਦਿੱਤਾ ਸਿੰਘ ਭਾਗਸਰ ਨੇ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਦਾ ਸਮਾਜ ਬਣਾਉਣੰ ਦਾ ਸੱਦਾ ਦਿੱਤਾ। ਮੰਚ ਸੰਚਾਲਨ ਸ਼ੇਰਬਾਜ ਸਿੰਘ ਨੇ ਕੀਤਾ।

**ਇਕਾਈ ਅਬੋਹਰ** : 24 ਅਕਤੂਬਰ ਨੂੰ ਇਕਾਈ ਵੱਲੋਂ ਸੁਖਦੇਵ ਮਲੂਕਪੁਰਾ ਦੇ ਉੱਦਮ ਤੇ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਮਲੂਕਪੁਰਾ ਵਿਖੇ ਭਗਤ ਸਿੰਘ ਦੀ ਯਾਦ ਵਿੱਚ ਸਮਾਗਮ ਰਚਾਇਆ ਗਿਆ। ਜਿਸ ਵਿੱਚ ਗੁਰਸ਼ਰਨ 'ਭਾਅ ਜੀ' ਦੇ ਨਾਟਕ ਤੇ ਗੀਤ ਸੰਗੀਤ ਦੇ ਪ੍ਰੋਗਰਾਮ ਹੋਏ। ਮਲੋਟ ਇਕਾਈ ਦੇ ਬਖਸ਼ੀਸ਼ ਰੱਥੜੀਆਂ ਤੇ ਗੁਰਨਾਮ ਸਿੰਘ ਨੇ ਤਰਕਸ਼ੀਲ ਗੀਤ ਪੇਸ਼ ਕੀਤੇ। ਸਮਾਗਮ ਨੂੰ ਹੋਰਨਾਂ ਤੋਂ ਇਲਾਵਾ ਜਮਨਾ ਦੇਵੀ ਚਾਵਲਾ, ਸੇਵਾ ਮੁਕਤ ਐੱਸ. ਡੀ. ਐੱਮ. ਬੀ. ਐੱਲ. ਸਿੱਕਾ ਨੇ ਵੀ ਸੰਬੋਧਨ ਕੀਤਾ। ਸਮਾਰੋਹ ਵਿੱਚ ਅਬੋਹਰ ਇਕਾਈ ਦੇ ਗਣਪਤ ਰਾਮ ਤੇ ਹੋਰ ਮੈਂਬਰਾਂ ਦਾ ਸਹਿਯੋਗ ਸਰਾਹੁਣ ਯੋਗ ਰਿਹਾ। ਮੰਚ ਸੰਚਾਲਨ ਜੋਨ ਪ੍ਰਧਾਨ ਮਾਸਟਰ ਕੁਲਜੀਤ ਨੇ ਕੀਤਾ। ਪਿੰਡ ਵਿੱਚ ਪਹਿਲੀ ਵਾਰ ਹੋਇਆ ਇਹ ਪ੍ਰੋਗਰਾਮ ਹਰ ਪੱਖੋਂ ਸਫਲ ਰਿਹਾ।

**ਜਗਦੀਸ਼ ਕਿੱਕਰਖੇੜਾ**

> ਕੇਵਲ ਚਾਹੁਣ ਜਾਂ ਕਹਿਣ ਨਾਲ ਹੀ ਕੋਈ ਨਾਸਤਿਕ ਨਹੀਂ ਬਣ ਜਾਂਦਾ ਨਾਸਤਕ ਬਣਨ ਲਈ ਬੜੇ ਉੱਚ ਪੱਧਰ ਦੇ ਆਤਮ-ਵਿਸ਼ਵਾਸ ਦੀ ਲੋੜ ਹੁੰਦੀ ਹੈ ਅਜਿਹਾ ਆਤਮ ਵਿਸ਼ਵਾਸ ਵਿਰਲੇ ਵਿਅਕਤੀਆਂ ਵਿੱਚ ਹੁੰਦਾ ਹੈ। *...ਸ਼ਹੀਦ ਭਗਤ ਸਿੰਘ*
>
> ---
>
> ਇਹ ਲੇਖਾਂ, ਪਾਪ ਪੁੰਨਾਂ ਦਾ ਜੋ ਵਿਸ਼ਿਆਂ ਜਾਲ ਹੈ ਸਾਥੀ,
> ਤੈਨੂੰ ਨ੍ਹੇਰੇ 'ਚ ਉਲਝਾਵਣ ਦੀ ਗਹਿਰੀ ਚਾਲ ਹੈ ਸਾਥੀ।
> ਸਮੇਂ ਦੀ ਸੂਝ ਨੂੰ ਇਹ ਰੋੜਦੈ, ਮਹਿਲਾਂ ਦੇ ਵੱਲ ਜਾਣੋ,
> ਕਿ ਮਜ਼੍ਹਬ, ਹੱਥ ਵਿੱਚ ਮਹਿਲਾਂ ਦੇ ਵਧੀਆ ਢਾਲ ਹੈ ਸਾਥੀ।
> ਉਜਾਲੇ ਵਿੱਚ ਤਿਰਾ ਆਉਣਾ, ਸਹਾਰਨਗੇ ਕਿਵੇਂ ਉਹੋ,
> ਤਿਰੇ ਨ੍ਹੇਰੇ 'ਚ ਹੀ ਜਿਨ੍ਹਾਂ ਦੀ ਰੋਟੀ ਦਾਲ ਹੈ ਸਾਥੀ।
>
> ਜਸਪਾਲ ਘਈ



## ਤੁਹਾਡੇ ਹੁੰਗਾਰੇ:

ਸਤੰਬਰ-ਅਕਤੂਬਰ ਅੰਕ ਪਹਿਲੀ ਵਾਰ ਪੜ੍ਹਿਆ। ਸਾਰੇ ਮੈਟਰ ਪ੍ਰਤੀ ਕਿੰਤੂ-ਪ੍ਰੰਤੂ ਦੀ ਗੁੰਜਾਇਸ਼ ਨਜ਼ਰ ਨਹੀਂ ਆਈ। ਮੈਗਜ਼ੀਨ ਅਜੇ ਸਾਡੇ ਘਰ ਦਾ ਨਵਾਂ ਮਹਿਮਾਨ ਹੈ। 'ਸ਼ਹੀਦ ਭਗਤ ਸਿੰਘ ਨੂੰ ਯਾਦ ਕਰਦਿਆਂ' ਰਚਨਾ ਮਨ ਨੂੰ ਟੁੰਬਦੀ ਸੀ। ਮਨੋਵਿਗਿਆਨ, ਖੋਜ ਖਬਰ ਵੀ ਗਿਆਨ-ਭਰਪੂਰ ਸਨ। ਤਰਕਸ਼ੀਲ ਭਾਈਚਾਰੇ ਦੀਆਂ ਸਰਗਰਮੀਆਂ ਵਿਗਿਆਨਕ ਸੋਚ ਦੇ ਪਸਾਰੇ ਦੇ ਵਧਦੇ ਕਦਮ ਹੀ ਹਨ। ਬੇਸ਼ੱਕ ਸਮਾਜ 'ਚ ਚੰਗਾ ਕਰਨ ਵਾਲੇ ਘੱਟ ਹੁੰਦੇ ਹਨ ਪਰ ਸਮਾਜ ਲਈ ਉਨ੍ਹਾਂ ਦਾ ਯੋਗਦਾਨ ਵੱਧ ਹੁੰਦਾ ਹੈ। ਮਿੰਨੀ ਕਹਾਣੀਆਂ ਰਸਹੀਣ ਲੱਗੀਆਂ। ਬਲਦੇਵ ਸਿੰਘ ਅਜ਼ਾਦ ਦਾ ਕਾਵਿ ਰੰਗ ਦਿਲ ਨਾਲ ਪੜ੍ਹਿਆ। ਸ਼ਹੀਦ ਦੀ ਜਨਮ ਸ਼ਤਾਬਦੀ ਸਿਦਕਦਿਲੀ ਨਾਲ ਮਨਾਉਣ ਦੀ ਲੋੜ ਹੈ ਨਾ ਕਿ ਵਿਖਾਵਾਵਾਦ ਤੱਕ ਹੀ।

**ਹਰਜਿੰਦਰ ਕੌਰ ਮਾਂਗਟ, ਟੋਡਰਪੁਰ**

ਸਤੰਬਰ-ਅਕਤੂਬਰ ਅੰਕ ਪੜ੍ਹਿਆ, ਬਹੁਤ ਚੰਗਾ ਲੱਗਾ। ਸੰਪਾਦਕੀ'ਦੇਰ ਆਏ ਦਰੁਸਤ ਆਏ' ਪੜ੍ਹਨਯੋਗ ਸੀ। ਹੇਮ ਰਾਜ ਸਟੈਨੋ ਦਾ ਸ਼ਹੀਦ ਭਗਤ ਸਿੰਘ ਬਾਰੇ ਲਿਖਿਆ ਲੇਖ ਗਿਆਨ-ਭਰਪੂਰ ਸੀ ਡਾ.ਸ਼ਿਆਮ ਸੁੰਦਰ ਦੀਪਤੀ ਦੇ ਸੈਕਸ ਸਿੱਖਿਆਸਬੰਧੀ ਛਪ ਰਹੇ ਲੇਖ ਸਿੱਖਿਆ-ਦਾਇਕ ਹਨ। ਬਲਬੀਰ ਪਰਵਾਨਾ ਤੇ ਵਿਜੇ ਬੰਬੇਲੀ ਦਾ ਲੇਖ 'ਜਲ ਭੰਡਾਰਾਂ ਤੇ ਕਬਜ਼ਾ ਕਰਨ ਲਈ ਮੰਡਰਾਉਂਦੀਆਂ ਸਾਮਰਾਜੀ ਗਿਰਝਾਂ' ਕਾਫੀ ਜਾਣਕਾਰੀ ਦੇਣ ਵਾਲਾ ਲੇਖ ਸੀ। ਅੱਜ ਦੇ ਨੌਜਵਾਨਾਂ ਨੂੰ ਆਪਣੇ ਕੌਮੀ ਸ਼ਹੀਦਾਂ ਬਾਰੇ ਉਤਨੀ ਜਾਣਕਾਰੀ ਨਹੀਂ ਮਿਲ ਰਹੀ ਜਿੰਨੀ ਮਿਲਣੀ ਚਾਹੀਦੀ ਹੈ। ਇਸ ਲਈ ਸਾਨੂੰ ਹੋਰ ਉਪਰਾਲੇ ਕਰਨ ਦੀ ਲੋੜ ਹੈ।

**ਕਾ.ਜਗਤਾਰ ਸਿੰਘ ਬਖਸ਼ੀਵਾਲਾ**

ਸਤੰਬਰ ਮਹੀਨੇ ਵਿਚ ਮਿਲੇ ਪਿਛਲੇ ਦੋ ਅੰਕ ਮਈ-ਜੂਨ ਅਤੇ ਜੁਲਾਈ-ਅਗਸਤ ਪੜ੍ਹੇ। ਮੈਟਰ ਪੱਖੋਂ ਬੇਹੱਦ ਪ੍ਰਭਾਵਸ਼ਾਲੀ ਹਨ। ਪੇਂਡੂ ਲੋਕਾਂ ਦੀ ਸਾਹਿਤ ਰੁਚੀ ਨੂੰ ਮੱਦੇਨਜ਼ਰ ਰੱਖਦੇ ਹੋਏ, ਸਰਲ ਮੈਟਰ ਨੂੰ ਅੱਗੇ ਅਤੇ ਵਿਦਵਤਾ ਭਰੇ ਮੈਟਰ ਨੂੰ ਪਿੱਛੇ ਵਾਲੀ ਜਗ੍ਹਾ ਦੇਣੀ ਚਾਹੀਦੀ ਹੈ ਕਿਉਂਕਿ ਪੇਂਡੂ ਲੋਕ ਗੁੰਝਲਦਾਰ ਲੇਖ ਨੂੰ ਅੱਗੇ ਦੇਖਕੇ ਬਿਨਾ ਪੜ੍ਹੇ ਹੀ ਅੰਕ ਵਿਚਲਾ ਦੂਸਰਾ ਮੈਟਰ ਵੀ ਛੱਡ ਦਿੰਦੇ ਹਨ।

**ਰਾਜਪਾਲ ਸਿੰਘ ਰਾਜੀ, ਬੀਰਕਲਾਂ**

ਸਤੰਬਰ-ਅਕਤੂਬਰ ਅੰਕ ਬਹੁਤ ਚੰਗਾ ਸੀ। ਇਸ ਵਿਚ ਹੇਮ ਰਾਜ ਸਟੈਨੋ ਦਾ ਲੇਖ, ਬਲਵਿੰਦਰ ਬਰਨਾਲਾ ਦੀਆਂ ਕਸਰਾਂ, ਸੈਕਸ-ਸਿੱਖਿਆ, ਮਿੰਨੀ ਕਹਾਣੀਆਂ ਸੇਵਕ ਸਿੰਘ ਸ਼ਮੀਰੀਆ ਦੀ ਕਵਿਤਾ ਬਹੁਤ ਚੰਗੀ ਸੀ। ਕੇਸ ਰਿਪੋਰਟ ਅਤੇ ਹੋਰ ਸਾਰਾ ਮੈਗਜ਼ੀਨ ਬਹੁਤ ਚੰਗਾ ਸੀ। ਮੈਗਜ਼ੀਨ ਮਹੀਨਾਵਾਰ ਕਰੋ।

**ਗਗਨਦੀਪ ਸਿੰਘ ਕੰਗ, ਨੇਹੀਆਂਵਾਲਾ**

ਸਤੰਬਰ-ਅਕਤੂਬਰ ਅੰਕ ਪੜ੍ਹਕੇ ਜੋ ਆਨੰਦ ਮਿਲਿਆ ਹੈ ਉਹ ਸ਼ਬਦਾਂ 'ਚ ਬਿਆਨ ਨਹੀਂ ਕੀਤਾ ਜਾ ਸਕਦਾ। ਸੰਪਾਦਕੀ, ਸ਼ਹੀਦ ਭਗਤ ਸਿੰਘ ਬਾਰੇ ਲੇਖ, ਜਲ-ਭੰਡਾਰ, ਹੱਡ-ਬੀਤੀਆਂ, ਤਰਕ ਤੇ ਪਾਖੰਡ ਅਤੇ ਮਿੰਨੀ ਕਹਾਣੀਆਂ ਬਹੁਤ ਪਸੰਦ ਆਈਆਂ। ਬਲਵਿੰਦਰ ਬਰਨਾਲਾ ਦਾ ਮਨੋਵਿਗਿਆਂਨ, ਮਨ ਦੇ ਕਈ ਸਵਾਲਾਂ ਦਾ ਜਵਾਬ ਹੈ। ਪਰਮਜੀਤ ਮੌੜਾਂ ਦੀ ਕਹਾਣੀ 'ਰਾਮ ਨਰਾਇਣ ਤੇ ਪਾਰਵਤੀ' ਵੀ ਵਧੀਆ ਸੀ। ਬਲਦੇਵ ਸਿੰਘ ਆਜ਼ਾਦ ਦੀ ਰਚਨਾ 'ਜ਼ਿੰਦਗੀ ਦੇ ਗੀਤ' ਵੀ ਬਹੁਤ ਵਧੀਆ ਸਨ। ਕੁੱਲ ਮਿਲਾਕੇ ਸਾਰਾ ਹੀ ਮੈਟਰ ਸਲਾਹੁਣਯੋਗ ਹੈ। ਮੈਗਜ਼ੀਨ ਨੂੰ ਰੌਚਿਕ ਬਣਾਉਣ ਲਈ ਵਿਗਿਆਨ ਨਾਲ ਸਬੰਧਤ ਪ੍ਰਸ਼ਨ ਛਾਪੇ ਜਾਣ ਤੇ ਪੱਤਰ-ਵਿਹਾਰ ਰਾਹੀਂ ਮੁਕਾਬਲਾ ਕਰਵਾਇਆ ਜਾਵੇ।

**ਸੁਨੀਲ ਕੁਮਾਰ, ਸਰਥਲੀ, ਨੂਰਪੁਰਬੇਦੀ**

ਸਤੰਬਰ-ਅਕਤੂਬਰ ਅੰਕ ਮਿਲਿਆ। ਪੜ੍ਹ ਕੇ ਮਨ ਖੁਸ਼ ਹੋਇਆ। ਡਾ.ਦੀਪਤੀ ਦਾ ਜੋ ਲੜੀਵਾਰ ਲੇਖ ਛਾਪਿਆ ਜਾ ਰਿਹਾ ਹੈ, ਬਹੁਤ ਹੀ ਸ਼ਲਾਘਾਯੋਗ ਹੈ। ਅੱਜ ਦੇ ਨੌਜਵਾਨਾਂ ਨੂੰ ਇਸ ਤੋਂ ਬਹੁਤ ਸਿੱਖਿਆ ਮਿਲਦੀ ਹੈ। 'ਜਗਿਆਸਾ'। 'ਖੋਜ ਖਬਰ' ਤੇ 'ਖਬਰ ਹੈ ਕਿ' ਕਾਲਮ ਤਾਂ ਬਹੁਤ ਹੀ ਵਧੀਆ ਹੁੰਦੇ ਹਨ।

**ਸੀਰਾ ਸਿੰਘ, ਰੱਲਾ**

ਜੁਲਾਈ-ਅਗਸਤ ਅੰਕ ਪੜ੍ਹਿਆ, ਬਹੁਤ ਹੀ ਚੰਗਾ ਲੱਗਾ। ਇਹ ਮੈਨੂੰ ਮੇਰੇ ਦੋਸਤ ਦੇ ਘਰੋਂ ਮਿਲਿਆ। ਪੜ੍ਹਨ ਨਾਲ ਸਮੱਸਿਆ ਦਾ ਹੱਲ ਹੋਇਆ। ਡਾ.ਸ਼ਿਆਮ ਸੁੰਦਰ ਦੀਪਤੀ ਦਾ ਲੇਖ ਬਹੁਤ ਵਧੀਆ ਸੀ ਅਤੇ ਹਰਜੀਤ ਕੌਰ ਕੋਟਲੀ ਅਤੇ ਅਮਰਜੀਤ ਕੌਰ ਦੀਆਂ ਮਿੰਨੀ ਕਹਾਣੀਆਂ ਪਛਤਾਵਾ, ਸਰਾਧ ਬਹੁਤ ਛੋਟੀਆਂ ਪਰ ਵੱਡੀ ਸਿੱਖਿਆ ਦੇਣ ਵਾਲੀਆਂ ਸਨ।

**ਜਸਕਰਨ ਖੋਖਰ, ਮੁਕਤਸਰ**

ਮੈਂ 10+1 ਕਲਾਸ ਦਾ ਵਿਦਿਆਰਥੀ ਹਾਂ। ਮੈਂ ਛੇਵੀਂ ਕਲਾਸ ਤੋਂ ਤਰਕਸ਼ੀਲ ਮੈਗਜ਼ੀਨ ਪੜ੍ਹ ਰਿਹਾ ਹਾਂ। ਜੁਲਾਈ-ਅਗਸਤ ਅੰਕ ਕਾਫੀ ਜਾਣਕਾਰੀ ਭਰਪੂਰ ਸੀ। ਇਸ ਵਿਚਲਾ ਸਾਰਾ ਮੈਟਰ ਬਹੁਤ ਪਸੰਦ ਆਇਆ ਖਾਸ ਕਰਕੇ ਪੂਰਨ ਸਿੰਘ ਕਿਰਤੀ ਦੀ ਰਚਨਾ 'ਵਸੀਅਤਨਾਮਾ' ਅਤੇ ਸਟਾਰ ਡਸਟ ਬਹੁਤ ਵਧੀਆ ਰਚਨਾਵਾਂ ਸਨ।

**ਸੁਨੀਲ ਕੁਮਾਰ, ਸਰਥਲੀ**

ਇਸ ਅੰਕ ਦਾ ਲਗਭਗ ਸਮੁੱਚਾ ਮੈਟਰ ਪਸੰਦ ਆਇਆ। ਮੈਗਜ਼ੀਨ ਭਟਕ ਰਹੀ ਨੌਜਵਾਨ ਪੀੜ੍ਹੀ ਨੂੰ ਸਹੀ ਸੇਧ ਦੇ ਰਿਹਾ ਹੈ। ਤੁਹਾਡੇ ਯਤਨ ਸਰਾਹੁਣਯੋਗ ਹਨ।

**ਖੁਸ਼ਹਾਲ ਸਿੰਘ ਮੱਲ, ਨਵਾਂ ਸ਼ਹਿਰ**

ਇਹ ਅੰਕ ਬਹੁਤ ਪਸੰਦ ਆਇਆ। ਹੇਮ ਰਾਜ ਸਟੈਨੋ, ਬਲਵਿੰਦਰ ਬਰਨਾਲਾ ਦੇ ਲੇਖ ਪਸੰਦ ਆਏ। ਮੈਜਿਕ ਰੈਮਡੀਜ਼ ਐਕਟ ਵਾਲਾ ਲੇਖ ਪੜ੍ਹ ਕੇ ਗਿਆਨ 'ਚ ਵਾਧਾ ਹੋਇਆ। ਸੇਵਕ ਸਿੰਘ ਸ਼ਮੀਰੀਆ ਤੇ ਬਲਦੇਵ ਸਿੰਘ ਆਜ਼ਾਦ ਦੀਆਂ ਕਾਵਿ ਰਚਨਾਵਾਂ ਭਾਵ ਪੂਰਤ ਸਨ। ਮੈਗਜ਼ੀਨ ਦੇ ਅੰਤਮ ਪੰਨੇ 'ਤੇ ਸ਼ਹੀਦ ਭਗਤ ਸਿੰਘ ਦੀ ਤਸਵੀਰ ਤੇ ਉੱਪਰ ਲਿਖੇ ਵਿਚਾਰ ਮੰਨ ਨੂੰ ਟੁੰਬਦੇ ਸਨ। ਉਨ੍ਹਾਂ ਦੀ ਜਨਮ ਸ਼ਤਾਬਦੀ 'ਤੇ ਮੈਗਜ਼ੀਨ ਵਿੱਚ ਇਸ ਸਬੰਧ 'ਚ ਲਗਾਤਾਰ ਰਚਨਾਵਾਂ ਛਾਪੀਆਂ ਜਾਣ ਤਾਂ ਬਹੁਤ ਚੰਗਾ ਹੋਵੇਗਾ।

**ਹਰਪ੍ਰੀਤ ਹੈਪੀ, ਮਨਦੀਪ ਕੌਰ, ਸੁਮਨ ਬਾਲਾ ਤੇ**
**ਜੁਗਿੰਦਰ ਪਾਲ ਗਿੰਦਰ, ਨਵਾਂ ਕਿਲਾ (ਫਰੀਦਕੋਟ)**

**ਪੁਸਤਕ ਚਰਚਾ :**
**ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ**
**ਸੰਪਾਦਕ:ਬਲਬੀਰ ਪਰਵਾਨਾ**
**ਪ੍ਰਕਾਸ਼ਕ:ਚੇਤਨਾ ਪ੍ਰਕਾਸ਼ਨ, ਲੁਧਿਆਣਾ**

ਇਸ ਪੁਸਤਕ ਦਾ ਸੰਪਾਦਨ ਸ਼ਹੀਦ ਭਗਤ ਸਿੰਘ ਦੀ ਵਿਚਾਰਧਾਰਾ ਇਤਿਹਾਸਕ ਕਾਲਕ੍ਰਮ ਤੇ ਅਜੋਕੇ ਸਮੇਂ 'ਚ ਇਸ ਦੀ ਪ੍ਰਸੰਗਕਿਤਾ ਤੇ ਚਰਚਾ ਤੋਰਨ ਤੇ ਮੰਤਵ ਨਾਲ ਕੀਤਾ ਗਿਆ ਹੈ। ਪੁਸਤਕ ਵਿੱਚ ਸ਼ਾਮਲ ਲਿਖਤਾਂ ਦੀ ਤਰਤੀਬ ਇੰਜ ਹੈ:

(ੳ) 'ਸ਼ਹਾਦਤ' ਭਾਗ 'ਚ ਭਗਤ ਸਿੰਘ ਦੀ ਸ਼ਹਾਦਤ ਦੇ ਮਹੱਤਵ ਤੇ ਉਸ ਦੇ ਪਸਾਰਾਂ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਗਈ ਹੈ।

(ਅ) ਪਰੰਪਰਾ ਭਾਗ ਵਿੱਚ ਉਨ੍ਹਾਂ ਸੀਮਾਵਾਂ/ਕਾਰਣਾਂ ਨੂੰ ਤਲਾਸ਼ਣ ਦਾ ਯਤਨ ਕੀਤਾ ਗਿਆ ਹੈ,ਜਿਸ ਕਰਕੇ ਇਹ ਵਿਚਾਰਧਾਰਾ ਆਜ਼ਾਦੀ ਸੰਗਰਾਮ 'ਚ ਮੁੱਖ ਧਾਰਾ ਵਜੋਂ ਨਾ ਉੱਭਰ ਸਕੀ। ਨਾਲ ਹੀ ਭਗਤ ਸਿੰਘ ਨਾਲ ਜੁੜਦੀਆਂ ਮਿੱਥਾਂ,ਵਰਤਾਰਿਆਂ ਨੂੰ ਵਿਸ਼ਲੇਸ਼ਿਤ ਕਰਨ ਤੇ ਸਮਝਣ ਦਾ ਯਤਨ ਵੀ ਕੀਤਾ ਗਿਆ ਹੈ।

(ੲ) ਸਮਕਾਲ ਵਾਲੇ ਹਿੱਸੇ ਵਿੱਚ ਇਸ ਗੱਲ ਨੂੰ ਵਿਚਾਰਿਆ ਗਿਆ ਹੈ ਕਿ ਇਹ ਵਿਚਾਰਧਾਰਾ ਕਿਵੇਂ ਅੱਜ ਦੀਆਂ ਸਮਾਜਿਕ ਤਬਦੀਲੀਆਂ ਦੀਆਂ ਲਹਿਰਾਂ ਦੇ ਵਿਕਾਸ 'ਚ ਸਹਾਈ ਹੋ ਸਕਦੀ ਹੈ।

(ਸ) 'ਸਪਸ਼ਟਤਾ' ਵਾਲੇ ਹਿੱਸੇ 'ਚ ਸ਼ਹੀਦ ਭਗਤ ਸਿੰਘ ਦੀ ਫੋਟੋ ਬਾਰੇ ਪਏ ਭਰਮ ਭੁਲੇਖਿਆਂ ਨੂੰ ਦੂਰ ਕੀਤਾ ਗਿਆ ਹੈ। ਇਸੇ ਭਾਗ 'ਚ ਸ਼ਹੀਦੀ ਉਪਰੰਤ ਸਾਥੀਆਂ ਵੱਲੋਂ ਲਿਖੀ ਗਈ 'ਪੁਸਤਕ ਦੀ ਜਬਤੀ ਅਤੇ ਕੇਸ' ਬਾਰੇ ਵੇਰਵੇ ਦਰਜ ਹਨ।

(ਹ) 'ਦਸਤਾਵੇਜ਼' ਵਾਲੇ ਭਾਗ 'ਚ ਭਗਤ ਸਿੰਘ ਦੀ ਖੁਦ ਦੀ ਲਿਖਤ ਹੈ ਜਿਹੜੀ ਕਿਸੇ ਵੀ ਧੁੰਦਲਕੇ ਦੀ ਗੁੰਜਾਇਸ਼ ਨਹੀਂ ਰਹਿਣ ਦਿੰਦੀ। ਪੁਸਤਕ ਵਿੱਚ ਉੱਘੇ ਚਿੰਤਕਾਂ ਦੇ ਲੇਖਾਂ ਨੂੰ ਸ਼ਮਿਲ ਕੀਤਾ ਗਿਆ ਹੈ। ਪੁਸਤਕ ਦੀ ਦਿੱਖ ਤੇ ਛਪਾਈ ਪ੍ਰਭਾਵਸ਼ਾਲੀ ਤੇ ਖੂਬਸੂਰਤ ਹੈ। ਇਹ ਇੱਕ ਪੜ੍ਹਨਯੋਗ ਤੇ ਸਾਂਭਣਯੋਗ ਪੁਸਤਕ ਹੈ।

**ਵਿਜੈ ਬੰਬੇਲੀ**

**ਆਡੀਓ ਕੈਸਿਟ ਰਿਵੀਊ:**

**ਤਰਕਸ਼ੀਲ ਹੇਕਾਂ**

ਮਰਹੂਮ ਇਨਕਲਾਬੀ ਕਵੀ ਸੰਤ ਰਾਮ ਉਦਾਸੀ ਦੇ ਗੀਤਾਂ ਦੀ ਕੈਸੇਟ 'ਚੂੜੀਆਂ ਦਾ ਹੋਕਾ' ਕੱਢਣ ਉਪਰੰਤ ਸ਼ਿੰਗਾਰਾ ਸਿੰਘ ਚਹਿਲ ਦਾ ਨਾਂ ਪੰਜਾਬੀ ਅਗਾਂਹਵਧੂ ਗਾਇਕੀ ਵਿੱਚ ਕਿਸੇ ਜਾਣ ਪਹਿਚਾਣ ਦਾ ਮਹੁਤਾਜ਼ ਨਹੀਂ ਰਿਹਾ। ਹੁਣ ਉਹ ਆਪਣੀ ਨਵੀਂ ਰਿਲੀਜ਼ ਹੋਈ ਆਡੀਓ ਕੈਸੇਟ 'ਤਰਕਸ਼ੀਲ ਹੇਕਾਂ' ਨਾਲ ਮੁੜ ਚਰਚਾ ਵਿੱਚ ਹੈ। ਇਸ ਕੈਸੇਟ ਵਿਚਲੇ ਵਿਗਿਆਨਕ, ਤਰਕਸ਼ੀਲ, ਇਨਕਲਾਬੀ ਤੇ ਸਮਾਜਿਕ ਵਿਸ਼ਿਆਂ ਨਾਲ ਜੁੜੇ 8 ਗੀਤਾਂ ਨੂੰ ਚਹਿਲ ਨੇ ਬਹੁਤ ਨਿੱਠ ਕੇ ਗਾਇਆ। ਗੀਤਾਂ ਵਿੱਚੋਂ ਆਓ ਦੋਸਤੋ, ਤਰਕਸ਼ੀਲ ਬਣੀਏ, ਮਨਾਂ ਦੇ ਵਿੱਚੋਂ ਵਹਿਮ ਕੱਢੀਏ....., ਬੰਦ ਕਰੋ ਲੋਕੋ, ਬੰਦ ਕਰੋ ਓਏ, ਤੁਸੀਂ ਪੂਜਣੀਆਂ ਮੜ੍ਹੀਆਂ ਮਸਾਣੀਆਂ.....,ਖੇਤਾਂ ਤੇ ਪੁੱਤ ਮਰਦੇ ਕਿਉਂ ਖੁਦਕੁਸ਼ੀਆਂ ਕਰ ਕਰ ਕੇ,ਆਦਿ ਹਰ ਸੁਣਨ ਵਾਲੇ ਦੇ ਮਨ ਨੂੰ ਟੁੰਬਦੇ ਹਨ। ਕੈਸੇਟ ਵਿਚਲੇ ਗੀਤਾਂ ਨੂੰ ਮਹਿੰਦਰਪਾਲ ਭੱਠਲ,ਚੰਨ ਬੋਲੇਵਾਲੀਆ, ਸ਼ਿੰਗਾਰਾ ਸਿੰਘ ਚਹਿਲ ਤੇ ਬਲਦੇਵ ਜਲਾਲ ਨੇ ਲਿਖਿਆ ਹੈ। ਕੈਸੇਟ ਵਿੱਚ ਪਾਲੀ ਰਾਮ ਬਾਂਸਲ ਨੇ ਵਧੀਆ ਢੰਗ ਨਾਲ ਕੁਮੈਂਟਰੀ ਕੀਤੀ ਜਦਕਿ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਜ਼ੋਨ ਪਟਿਆਲਾ ਨੇ ਇਸ ਦੀ ਪੇਸ਼ਕਸ਼ ਕੀਤੀ। ਜਿਸ ਵਿੱਚ ਜੋਨ ਮੁਖੀ ਰਾਮ ਕੁਮਾਰ ਦਾ ਵਿਸ਼ੇਸ਼ ਯੋਗਦਾਨ ਸੀ। ਚਹਿਲ ਮਿਊਜ਼ਿਕ ਵੱਲੋਂ ਕੱਢੀ ਗਈ ਇਹ ਕੈਸੇਟ ਸਿਰਫ਼ ਖਰੀਦਣ ਯੋਗ ਹੀ ਨਹੀਂ ਬਲਕਿ ਹਰ ਘਰ ਪਹੁੰਚਾਉਣ ਯੋਗ ਹੈ। ਲੋਕ ਚੇਤਨਾ ਲਈ ਸ਼ਿੰਗਾਰਾ ਸਿੰਘ ਚਹਿਲ ਦੇ ਇਸ ਉੱਦਮ ਦੀ ਸਰਾਹਨਾ ਦੇ ਨਾਲ ਨਾਲ ਹਰ ਤਰਕਸ਼ੀਲ ਵਰਕਰ ਨੂੰ ਇਸ ਅਗਾਂਹਵਧੂ ਕੈਸੇਟ ਨੂੰ ਵੱਧ ਤੋਂ ਵੱਧ ਹੱਥਾਂ ਤੱਕ ਪਹੁੰਚਾਉਣ ਦੀ ਜ਼ਿੰਮੇਵਾਰੀ ਨੂੰ ਓਟਣਾ ਚਾਹੀਦਾ ਹੈ।

**-ਬਲਵੀਰ ਚੰਦ ਲੌਂਗੋਵਾਲ**

---

## ਕੰਜਕਾਂ

2001 ਵਿੱਚ ਕੀਤੇ ਗਏ ਸਰਵੇਖਣ ਅਨੁਸਾਰ ਭਾਰਤ ਵਿੱਚ ਲਿੰਗ ਅਨੁਪਾਤ 1000 : 933 ਹੈ। ਜਦ ਕਿ ਪੰਜਾਬ ਵਿੱਚ 1000 : 874 ਹੈ। ਜਦ ਕਿ ਇਤਿਹਾਸਕ ਧਰਤੀ ਵਾਲੇ ਜਿਲੇ ਫਤਿਹਗੜ੍ਹ ਸਾਹਿਬ ਵਿੱਚ ਇਹ ਅਨੁਪਾਤ 1000 : 856 ਹੈ। ਜਦ ਕਿ ਰਾਜਧਾਨੀ ਚੰਡੀਗੜ੍ਹ ਵਿੱਚ ਇਹ ਅੰਕੜਾ 1000 : 700 ਤੱਕ ਸਿਮਟ ਕੇ ਰਹਿ ਗਿਆ ਹੈ। ਦੁਨੀਆਂ ਭਰ ਵਿੱਚ ਲਿੰਗ ਅਨੁਪਾਤ 1000: 982 ਜਿਸ ਦੇ ਮੁਕਾਬਲੇ ਭਾਰਤ ਵਿੱਚ ਬਹੁਤ ਪਛੜਿਆ ਹੋਇਆ ਹੈ। ਭਾਰਤ ਅਤੇ ਚੀਨ ਵਿੱਚ ਸਭ ਤੋਂ ਵੱਧ ਮਾਦਾ ਭਰੂਣ ਹੱਤਿਆ ਕੀਤੀ ਜਾਂਦੀ ਹੈ। ਕਹਿਣ ਨੂੰ ਤਾਂ ਭਾਵੇਂ ਇੱਥੇ ਭਰੂਣ ਹੱਤਿਆ ਨੂੰ ਰੋਕਣ ਲਈ ਅਨੇਕਾਂ ਸਮਾਗਮ ਤੇ ਸਰਕਾਰੀ ਦਾਅਵੇ ਕੀਤੇ ਜਾਂਦੇ ਹਨ। ਪ੍ਰੰਤੂ ਅਮਲੀ ਰੂਪ ਵਿੱਚ ਸਥਿਤੀ ਨਿਰਾਸ਼ਾਜਨਕ ਹੈ। ਆਪਣੀਆਂ ਬਾਲੜੀਆਂ ਨੂੰ ਜਨਮ ਤੋਂ ਪਹਿਲਾਂ ਹੀ ਜੀਣ ਦਾ ਹੱਕ ਖੋਹਣ ਦੇ ਬਾਵਜੂਦ ਲੋਕ ਕੰਜਕਾਂ ਨੂੰ ਪੂਜਣ ਦੇ ਵਿਖਾਵੇ ਕਰਦੇ ਹਨ। ਸਾਡੇ ਸਮਾਜ ਵਿੱਚ ਲੜਕੀਆਂ ਦੀ ਘੱਟ ਰਹੀ ਗਿਣਤੀ ਆਉਣ ਵਾਲੇ ਭਿਆਨਕ ਦਿਨਾਂ ਵੱਲ ਇਸ਼ਾਰਾ ਕਰਦੀ ਹੈ।

> ਗਿਆਨ ਦੀ ਪ੍ਰਾਪਤੀ ਨਾਲ ਮਿਲਣ ਵਾਲੇ ਆਨੰਦ ਅਤੇ ਖੁਸ਼ੀ ਦਾ ਸ਼ਬਦਾਂ ਵਿੱਚ ਵਰਣਨ ਨਹੀਂ ਕੀਤਾ ਜਾ ਸਕਦਾ। ਜੇਕਰ ਤੁਸੀਂ ਆਪਣੇ ਮਨ ਦੇ ਸਰਵ-ਪੱਖੀ ਵਿਕਾਸ ਤੋਂ ਭੱਜਦੇ ਹੋ ਤਾਂ ਤੁਸੀਂ ਆਪਣੇ ਆਪ ਇੱਕ ਅਕਹਿ ਆਨੰਦ ਤੋਂ ਵਾਂਝਾ ਰੱਖਦੇ ਹੋ ਅਤੇ ਇਹ ਆਨੰਦ ਧਨ ਦੁਆਰਾ ਪ੍ਰਾਪਤ ਹੋਣ ਵਾਲੇ ਹਰ ਆਨੰਦ ਤੋਂ ਬੇਹਤਰ ਹੈ।
>
> **ਲਾਲਾ ਹਰਦਿਆਲ**
>
> ---
>
> ਜਿਸ ਤਰ੍ਹਾਂ ਸੂਰਜ ਤੇ ਚੰਨ ਬਾਹਰੀ ਦੁਨੀਆਂ ਨੂੰ ਪ੍ਰਕਾਸ਼ਮਾਨ ਕਰਦੇ ਹਨ ਉਸੇ ਤਰ੍ਹਾਂ ਗਿਆਨ ਦੀਆਂ ਕਿਰਨਾਂ ਸਾਡੀ ਅੰਤਰ ਆਤਮਾ ਨੂੰ ਰੁਸ਼ਨਾਉਂਦੀਆਂ ਹਨ।
>
> **ਅਗਿਆਤ**

